ਆਪਣੀ ਪੁਸਤਕ 'ਸਾਡਾ ਵਿਰਸਾ' ਵਿਚ ਇਕ ਪੁਰਾਤਨ ਸੰਸਕ੍ਰਿਤ ਖਰੜੇ 'ਨਾਨਕ ਚੰਦਰੋਦਯ ਮਹਾਕਾਵਯ' ਦਾ ਜ਼ਿਕਰ ਕੀਤਾ ਹੈ, ਜਿਸ ਦਾ ਲੇਖਕ ਪੰਡਤ ਰਾਜ ਸ਼ਰਮਾ ਹੈ ਅਤੇ ਜਿਸ ਨੂੰ ਪਿੱਛੇ ਜਿਹੇ ਵਾਰਾਨਸੀ ਦੇ ਸੰਸਕ੍ਰਿਤ ਮਹਾਵਿਦਿਆਲੇ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਵਿਚ ਲਿਖਿਆ ਹੋਇਆ ਹੈ ਕਿ ਜਦ ਗੁਰੂ ਗੋਬਿੰਦ ਸਿੰਘ ਜੀ ਦੀ ਹਾਲਤ ਨਾਜ਼ੁਕ ਬਣੀ ਹੋਈ ਸੀ ਤਾਂ ਭਾਈ ਨੰਦ ਲਾਲ (ਜੋ ਇਕ ਸ਼ਾਹੀ ਕਰਮਚਾਰੀ ਦੇ ਤੌਰ ਤੇ ਬਹਾਦੁਰ ਸ਼ਾਹ ਦੇ ਨਾਲ ਗਏ ਸਨ ਅਤੇ ਗੁਰੂ ਸਾਹਿਬ ਦੇ ਅੰਤਮ ਸਮੇਂ ਉਨ੍ਹਾਂ ਦੇ ਪਾਸ ਸਨ) ਨੇ ਆ ਕੇ ਪ੍ਰਸ਼ਨ ਕੀਤਾ ਕਿ ਆਪ ਤੋਂ ਬਾਅਦ ਸਾਡਾ ਗੁਰੂ ਕੌਣ ਹੋਵੇਗਾ? ਇਸ ਦੇ ਉੱਤਰ ਵਿਚ ਗੁਰੂ ਸਾਹਿਬ ਨੇ ਫੁਰਮਾਇਆ ਗ੍ਰੰਥ ਸਾਹਿਬ ਜਿਸ ਵਿਚ ਗੁਰਮਤਿ ਸਮਾਈ ਹੋਈ ਹੈ, ਉਹ ਹੀ ਗੁਰੂ ਹੈ। ਉਸ ਨੂੰ ਹੀ ਨਮਸਕਾਰ ਕਰੋ, ਉਸ ਦੇ ਦਰਸ਼ਨ ਕਰੋ, ਉਸ ਨਾਲ ਹੀ ਵਾਰਤਾ ਕਰੋ।[੪]

**(ੲ) ਫ਼ਾਰਸੀ ਸ੍ਰੋਤ :**

੧. ੧੯ਵੀਂ ਸਦੀ ਦੇ ਅੱਧ ਵਿਚ 'ਉਮਦਾ ਤੁ-ਤਵਾਰੀਖ਼' ਦੇ ਲੇਖਕ ਮੁਨਸ਼ੀ ਸੋਹਨ ਲਾਲ ਸੂਰੀ ਦੇ ਬਜ਼ੁਰਗਾਂ ਮੁਨਸ਼ੀ ਗਣਪਤ ਰਾਇ ਤੇ ਹਕੂਮਤ ਰਾਇ ਨੇ ਇਹ ਪੁਸਤਕ ਸ. ਚੜ੍ਹਤ ਸਿੰਘ ਦੇ ਵੇਲੇ ਲਿਖਣੀ ਸ਼ੁਰੂ ਕੀਤੀ ਸੀ। ਇਸ ਦੀ ਪਹਿਲੀ ਜਿਲਦ (ਦਫ਼ਤਰ ਅੱਵਲ) ਸੰਨ ੧੮੯੨ ਈ: ਵਿਚ ਮੁਕੰਮਲ ਹੋਈ। ਇਸ ਦੇ ਸਫਾ ੬੪-੬੫ ਤੇ ਲਿਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਤਮ ਸਮੇਂ ਇਕ ਸਿੱਖ ਨੇ ਅਰਜ਼ ਕੀਤੀ ਕਿ ਹਜ਼ੂਰ ਨੇ ਕਿਸ ਸ਼ਖ਼ਸ ਨੂੰ ਗੁਰੂ ਨਿਯਤ ਕੀਤਾ ਹੈ, ਤਾਂ ਗੁਰੂ ਸਾਹਿਬ ਨੇ ਫੁਰਮਾਇਆ :

*"ਗੁਰੂ ਗ੍ਰੰਥ ਜੀ ਅਸਤ। ਦਰਮਿਆਨ ਗ੍ਰੰਥ ਵ ਗੁਰੂ ਹੇਚ ਫ਼ਰਜ਼ੇ ਨੇਸਤ।*
*ਅਜ਼ ਦੀਦਾਰਿ ਗ੍ਰੰਥ ਜੀ ਮੁਸ਼ਾਹਿਦਾਇ ਫ਼ਰਹਤ ਆਸਾਰਿ ਗੁਰੂ ਬਾਯਦ ਨਮੂਦ।"*

ਅਰਥਾਤ : "ਗ੍ਰੰਥ ਜੀ ਗੁਰੂ ਹਨ। ਗ੍ਰੰਥ ਸਾਹਿਬ ਅਤੇ ਗੁਰੂ ਵਿਚਕਾਰ ਕੋਈ ਫਰਕ ਨਹੀਂ। ਗੁਰੂ ਗ੍ਰੰਥ ਜੀ ਦੇ ਦਰਸ਼ਨਾਂ ਤੋਂ ਗੁਰੂ ਸਾਹਿਬ ਦੇ ਖ਼ੁਸ਼ੀਆਂ ਭਰਪੂਰ ਦਰਸ਼ਨ ਹੋਣਗੇ।"

੨. ਇਸੇ ਤਰ੍ਹਾਂ ੧੯ਵੀਂ ਸਦੀ ਵਿਚ ਅਰੰਭ ਕੀਤੀਆਂ ਅਤੇ ਸੰਨ ੧੯੧੦ ਈ: ਵਿਚ ਮੁਕੰਮਲ ਹੋਈਆਂ ਮਹੰਮਦ ਅਲੀ ਖ਼ਾਂ ਅਨਸਾਰੀ ਕ੍ਰਿਤ 'ਤਾਰੀਖ਼ ਮੁਜ਼ੱਫਰੀ (ਹਿੱਸਾ ਅੱਵਲ)' ਦੇ ਸਫਾ ੧੫੨ ਅਤੇ 'ਤਾਰੀਖ਼ਿ ਬਹਿਰੁਲ ਮਵਾਜ' ਦੇ ਸਫਾ ੨੦੮ ਪਰ ਲਿਖਿਆ ਹੋਇਆ ਹੈ :

'ਬਾਅਦ ਅਜ਼ ਓ ਬ-ਇਤਕ਼ਾਦਿ ਈਂ ਜਮਾਇਤ ਇਤਲਾਕ਼ਿ ਗੁਰੂ ਵ ਕਰਾਮਾਤਿ ਬਾਤਨੀ ਬਰਖ਼ਾਸਤ, ਵ ਗ੍ਰੰਥ ਮਜ਼ਕੂਰ ਬ-ਜਾਇ ਗੁਰੂ ਮੁਕੱਰਰ ਸ਼ੁਦਾ।'

ਅਰਥਾਤ : 'ਉਨ੍ਹਾਂ (ਗੁਰੂ ਗੋਬਿੰਦ ਸਿੰਘ ਜੀ) ਤੋਂ ਬਾਅਦ ਇਸ (ਸਿੱਖ) ਜਮਾਤ ਦੇ ਯਕ਼ੀਨ ਅਨੁਸਾਰ ਗੁਰੂ ਨਿਯਤ ਕਰਨਾ ਅਤੇ ਮਨੁੱਖੀ ਕਰਾਮਾਤ ਸਮਾਪਤ ਹੋ ਗਈ

ਅਤੇ ਗ੍ਰੰਥ ਜੀ ਗੁਰੂ ਦੇ ਥਾਂ ਨਿਯਤ ਹੋਏ।

੩. ਅਹਿਮਦ ਬਿਨ ਈਰਾਨੀ ਆਪਣੀ ਪੁਸਤਕ 'ਮਿਰਾਤੁਲ ਅਹਿਵਾਲਿ-ਜਹਾਂਨੁਮਾ' (੧੮੧੦ ਈ:) ਵਿਚ ਲਿਖਦਾ ਹੈ :

'ਔਲਾਦਿ ਗੁਰੂ ਗੋਬਿੰਦ ਮਜ਼ਕੂਰ ਦਰ ਜੰਗਿ ਆਲਮਗੀਰ ਕੁਸ਼ਤਾ ਸ਼ੁਦੰਦ। ਬਾਅਦ ਅਜ਼ ਓ ਖ਼ਲੀਫ਼ਾ ਨੇ ਸਭ। ਬਜੁਜ਼ ਈਂ ਗ੍ਰੰਥ ਜੀ ਇਬਾਦਤ ਨ ਦਾਰੰਦ।

ਅਰਥਾਤ : 'ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਆਲਮਗੀਰ (ਔਰੰਗਜ਼ੇਬ) ਦੀਆਂ ਜੰਗਾਂ ਵਿਚ ਮਾਰੀ ਗਈ ਸੀ। ਉਨ੍ਹਾਂ ਪਿੱਛੋਂ ਕੋਈ ਖ਼ਲੀਫ਼ਾ (ਗੁਰੂ) ਨਹੀਂ ਹੋਇਆ। ਸਿੱਖਾਂ ਵਿਚ ਗ੍ਰੰਥ ਜੀ ਤੋਂ ਬਿਨਾਂ ਕਿਸੇ ਦੀ ਪੂਜਾ ਪ੍ਰਤਿਸ਼ਠਾ ਨਹੀਂ ਕੀਤੀ ਜਾਂਦੀ।'

੪. ਗੁਲਾਮ ਮੁਹੀ-ਉਦ-ਦੀਨ ਉਰਫ਼ ਬੂਟੇ ਸ਼ਾਹ ਨੇ ਆਪਣੀ ਦਸਤਾਵੇਜ਼ 'ਤਵਾਰੀਖ਼ਿ ਪੰਜਾਬ' ਸੰਨ ੧੮੪੮ ਈ: ਵਿਚ ਮੁਕੰਮਲ ਕੀਤੀ, ਜੋ ਪੰਜਾਬ ਪਬਲਿਕ ਲਾਇਬ੍ਰੇਰੀ, ਲਾਹੌਰ ਵਿਚ ਸੁਰੱਖਿਅਤ ਪਈ ਹੈ। ਇਸ ਦੇ ਸਫਾ ੧੩੪ ਉੱਤੇ ਲਿਖਿਆ ਹੋਇਆ ਹੈ:

'ਹਾਲਤਿ ਨਜ਼ਾ ਰੂ ਨਮੂਦ, ਦਰਾਂ ਵਕ਼ਤ ਸ਼ਖ਼ਸੇ ਅਰਜ਼ ਨਮੂਦ ਕਿ ਬਾਅਦ ਇਨਤਕ਼ਾਲਿ ਜ਼ਾਤਿ ਗਰਾਮੀ ਕੁਦਾਮ ਕਸ ਰਾ ਬ-ਗੁਰਿਆਈ ਮੁਕ਼ੱਰਰ ਨਮੂਦਹ ਸ਼ਵੰਦ। ਫ਼ਰਮੂਦੰਦ ਕਿ ਗੁਰੂ ਗ੍ਰੰਥ ਜੀ ਅਸਤ, ਵ ਦਰ ਗ੍ਰੰਥ ਵ ਗੁਰੂ ਤਫ਼ਾਵਤ ਨੇਸਤ।'

ਅਰਥਾਤ : ਜਦ (ਗੁਰੂ ਸਾਹਿਬ ਦੀ) ਹਾਲਤ ਨਾਜ਼ੁਕ ਹੋ ਗਈ ਤਾਂ ਉਸ ਵਕ਼ਤ ਇਕ ਸ਼ਖ਼ਸ ਨੇ ਅਰਜ਼ ਕੀਤੀ ਕਿ ਹਜ਼ੂਰ ਨੇ ਆਪਣੇ ਅਕਾਲ ਚਲਾਣੇ ਤੋਂ ਬਾਅਦ ਕਿਸ ਵਿਅਕਤੀ ਨੂੰ ਗੁਰਿਆਈ ਲਈ ਨਿਯਤ ਕੀਤਾ ਹੈ ਤਾਂ ਆਪ ਨੇ ਫੁਰਮਾਇਆ "ਗ੍ਰੰਥ ਜੀ ਹੀ ਗੁਰੂ ਹਨ ਅਤੇ ਗ੍ਰੰਥ ਤੇ ਗੁਰੂ ਵਿਚਕਾਰ ਕੋਈ ਫਰਕ ਨਹੀਂ।"

**(ਸ) ਉਰਦੂ ਸ੍ਰੋਤ :**

'ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਾਰੀਅਲ, ਜੋ ਸ਼ਗੂਨ ਗੁਰਿਆਈ ਕਾ ਥਾ, ਆਪਨੇ ਹਾਥ ਮੇਂ ਲੇ ਕਰ ਗੁਰੂ ਗ੍ਰੰਥ ਆਗੇ ਮਾਥਾ ਟੇਕ ਦੀਆ ਔਰ ਕਹਾ, "ਤੁਮ ਸਬ ਪੰਥ ਹਮਾਰੇ ਬਾਅਦ ਗ੍ਰੰਥ ਸਾਹਿਬ ਕੋ ਗੁਰੂ ਸਮਝੋ ਔਰ ਅਹਿਕਾਮਾਤਿ . . . ਕੀ ਤਾਮੀਲ ਕਰੋ।' (ਮੁਨਸ਼ੀ ਸੰਤ ਸਿੰਘ, 'ਬਿਆਨਿ ਖ਼ਾਨਦਾਨਿ ਕਰਾਮਤ ਨਿਸ਼ਾਨਿ ਬੇਦੀਆਂ', ੧੮੨੫, ਸਫਾ ੬੪)

**(ਹ) ਅੰਗਰੇਜ਼ੀ ਸ੍ਰੋਤ :**

ਸੰਨ ੧੮੪੬ ਈ: ਤੋਂ ੧੯੧੨ ਈ: ਦਰਮਿਆਨ ਅਨੇਕ ਯੂਰਪੀਨ ਤੇ ਭਾਰਤੀ ਵਿਦਵਾਨਾਂ ਨੇ ਅੰਗਰੇਜ਼ੀ ਵਿਚ ਸਿੱਖ ਧਰਮ ਤੇ ਇਤਿਹਾਸ ਬਾਰੇ ਪੁਸਤਕਾਂ ਰਚੀਆਂ ਜਿਨ੍ਹਾਂ 'ਚੋਂ ਕਨਿੰਘਮ, ਟਰੰਪ, ਮੈਕਾਲਿਫ਼, ਮੁਹੰਮਦ ਲਤੀਫ ਤੇ ਡਾ. ਗੋਕਲ ਚੰਦ ਨਾਰੰਗ ਖਾਸ ਤੌਰ ਤੇ ਵਰਣਨਯੋਗ ਹਨ। ਇਸ ਤੋਂ ਬਾਅਦ ਵੀ ਬਹੁਤ ਸਾਰੀਆਂ ਮਿਆਰੀ ਪੁਸਤਕਾਂ ਦੀ ਰਚਨਾ ਹੋਈ ਹੈ। ਇਨ੍ਹਾਂ ਸਭਨਾਂ ਨੇ ਥੋੜੇ ਬਹੁਤ ਵਿਸਤਾਰ ਨਾਲ ਗੁਰੂ

ਸਾਹਿਬ ਦੁਆਰਾ ਵਿਅਕਤੀ ਗੁਰੂ ਪ੍ਰਥਾ ਸਮਾਪਤ ਕਰਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਿੱਖਾਂ ਦਾ ਸਦੀਵੀ ਗੁਰੂ ਥਾਪਣ ਬਾਰੇ ਜ਼ਿਕਰ ਕੀਤਾ ਹੈ। ਕੁਝ ਹਵਾਲੇ ਹੇਠਾਂ ਦਿੱਤੇ ਜਾ ਰਹੇ ਹਨ:

1. "I have entrusted the whole society (of the disciples) to the Timeless. After me you shall everywhere mind The Book of the Granth Sahib as your Guru. Whatever you shall ask, it will show to you. Whosoever be my disciple, he shall consider the Granth as the form of Guru." (Ernest Trump, 'The Adi Granth', London 1877)

2. "I entrust my Khalsa to the Divine Being. . . The Granth shall support you under all your troubles and adversities in this world and be a sure guide to you hereafter.". . .The Guru also ordered them that they must have belife in one God and look on the Granth as his inspired law." (Syed Mohammed Latif, 'History of The Punjab', Calcutta, 1891, P. 269)

3. "When the Sikhs come again to take their last farewell of the Guru, they inquired, who was to succeed him. He replied, "I have entrused you to the Immortal God. Ever remain under his protection and trust to none besides. Wherever there are five Sikhs assembled who abide by the Guru's teachings, know thats I am in the midst of them. . . I have infused my mental and bodily spirit into the Granth Sahib and the Khalsa." He opened the Granth Sahib and placing five paise and a coconut before it, solemnly bowed to it as his successor.' (M.A. Macauliffe, 'The Sikh Religion', Oxford, Vol. V, 1909, P. 243-44)

4. He (Guru Gobind Singh) did not appoint any successor, not only because his own sons were all dead, but because he anticipated the abuse of the office if it fell into unworthly hands. He put an end to apostolic succession and

*(ਬਾਕੀ ਸਫ਼ਾ ੩੨ 'ਤੇ)*

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਦਾਚਾਰਕ ਪੱਖ

*-ਬੀਬੀ ਜਸਬੀਰ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦਾ ਜੁਗੋ-ਜੁਗ ਅਟੱਲ ਗੁਰੂ ਹੈ। ਪਰ ਇਹ ਆਪਣੇ ਸਿਰਮੌਰ ਗੁਣਾਂ ਦੇ ਖ਼ਜ਼ਾਨੇ ਕਰਕੇ ਵਿਸ਼ਵ ਦਾ ਅਦੁੱਤੀ ਤੇ ਲਾਸਾਨੀ ਗ੍ਰੰਥ ਹੈ। ਇਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਿਤ ਕੀਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ ਦੀ ਪਾਵਨ ਬਾਣੀ ਹੈ। ਗੁਰੂ ਸਾਹਿਬਾਨ ਤੋਂ ਇਲਾਵਾ ਬਿਨਾਂ ਕਿਸੇ ਊਚ-ਨੀਚ ਦੇ, ਜਾਤ-ਪਾਤ ਅਤੇ ਭੇਦ-ਭਾਵ ਦੇ ੧੫ ਭਗਤਾਂ ਦੀ ਬਾਣੀ ਵੀ ਦਰਜ ਹੈ ਅਤੇ ੧੧ ਭੱਟਾਂ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਨੂੰ ਵੀ ਆਦਰ ਸਹਿਤ ਸਥਾਨ ਦਿੱਤਾ ਗਿਆ ਹੈ।

ਸਭ ਤੋਂ ਪਹਿਲੇ ਸ੍ਰੀ ਗੁਰੂ ਨਾਨਕ.ਦੇਵ ਜੀ ਨੇ ਸੰਸਾਰ ਦੇ ਸਭ ਦੇਵੀ-ਦੇਵਤਿਆਂ ਤੋਂ ਉੱਪਰ '੧ਓ' ਕਹਿ ਕੇ ਇਕ ਪਰਮਾਤਮਾ ਦਾ ਨਾਅਰਾ ਦਿੱਤਾ ਕਿ ਪਰਮਾਤਮਾ ਇਕ ਹੈ। ਉਹ ਨਿਰਭਉ, ਨਿਰਵੈਰ, ਹਮੇਸ਼ਾਂ ਰਹਿਣ ਵਾਲਾ ਸੱਚਾ ਅਕਾਲ ਪੁਰਖ ਹੈ। ਜਿਸ ਦੇ ਹੁਕਮ ਵਿਚ ਸਾਰੀ ਸ੍ਰਿਸ਼ਟੀ, ਸਾਰਾ ਬ੍ਰਹਿਮੰਡ, ਚੰਦ, ਤਾਰੇ, ਸੂਰਜ ਤੇ ਜੀਵ ਜੰਤੂ ਚੱਲ ਰਹੇ ਹਨ। ਉਸ ਦਾ ਕੋਈ ਆਦਿ ਅੰਤ ਨਹੀਂ ਹੈ। ਧਰਤੀ ਦੇ ਸਾਰੇ ਮਨੁੱਖ ਉਸ ਦੇ ਸਾਜੇ ਹੋਏ ਹਨ। ਸਾਰੇ ਮਨੁੱਖਾਂ ਵਿਚ ਉਸੇ ਦੀ ਹੀ ਜੋਤ ਹੈ।

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*

ਉਸ ਦੀ ਨਜ਼ਰ ਵਿਚ ਸਾਰੇ ਮਨੁੱਖ ਬਰਾਬਰ ਹਨ....

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਇਸ ਤਰ੍ਹਾਂ ਇਹ ਇੱਕੀਵੀਂ ਸਦੀ ਦਾ ਸਰਬ ਸਾਂਝਾ ਧਰਮ ਗ੍ਰੰਥ ਹੈ ਜੋ ਵਿਸ਼ਵ ਮਾਨਵਤਾ ਦੀ ਗੱਲ ਕਰਦਾ ਹੈ। ਪਰਮਾਤਮਾ ਨੇ ਮਨੁੱਖ ਨੂੰ ਸਭ ਜੀਵ ਜੰਤੂਆਂ ਤੋਂ ਉੱਪਰ ਰੱਖਿਆ ਹੈ। ਉਸ ਨੂੰ ਸੋਚਣ, ਬੋਲਣ, ਵਿਚਾਰਨ ਦੀਆਂ ਸ਼ਕਤੀਆਂ ਪ੍ਰਦਾਨ ਕੀਤੀਆਂ ਹਨ। ਉਹ ਆਪਣੇ ਕੰਮਾਂ-ਕਾਰਾਂ ਵਿਚ ਸੱਚਾ ਰਹਿ ਕੇ ਸਚਿਆਰਾ ਬਣ ਸਕਦਾ ਹੈ। ਇਸ ਲਈ ਉਹ ਹਰੇਕ ਨਾਲ ਸਚਾਈ ਨਾਲ ਨਿਭਾਅ ਕਰੇ ਤਾਂ ਸੰਸਾਰ ਵਿਚ ਸੁਖ ਸ਼ਾਂਤੀ ਰਹਿ ਸਕਦੀ ਹੈ ਤੇ ਉਹ ਖੁਦ ਵੀ ਤਣਾਉ-ਮੁਕਤ ਤੇ ਨਿਰਭੈ ਹੋ ਜਾਂਦਾ ਹੈ। 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ॥'

**# ੪੦੯੧, ਬਾਜ਼ਾਰ ਨੰ:੪, ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ। ਮੋ: ੯੪੭੭੮-੫੩੩੧੩*

ਅਨਿਆਂ, ਰਿਸ਼ਵਤਾਂ, ਘਪਲੇ, ਪਾਪ ਸਭ ਪੁਆੜੇ ਝੂਠ ਤੋਂ ਹੀ ਤਾਂ ਪੈਂਦੇ ਹਨ। ਗੁਰੂ ਸਾਹਿਬ ਸੱਚ ਉੱਪਰ ਜ਼ਿਆਦਾ ਬਲ ਦਿੰਦੇ ਹਨ। ਰਾਜਨੀਤਿਕ ਹੁਕਮਰਾਨ ਜੇ ਸੱਚ 'ਤੇ ਚੱਲਣ ਤਾਂ ਸਾਰੇ ਝਗੜੇ, ਲੜਾਈਆਂ, ਹੇਰ-ਫੇਰ, ਭ੍ਰਿਸ਼ਟਾਚਾਰੀ ਦੂਰ ਹੋ ਜਾਂਦੇ ਹਨ:

- *ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥*
  *ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥* (ਪੰਨਾ ੧੦੮੮)
- *ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
  *ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥੨॥* (ਪੰਨਾ ੪੬੮)

ਇਵੇਂ ਦੀਆਂ ਸੱਚ ਉੱਪਰ ਅਨੇਕਾਂ ਪੰਕਤੀਆਂ ਗੁਰੂ ਸਾਹਿਬਾਨ ਵੱਲੋਂ ਉਚਾਰੀਆਂ ਗਈਆਂ ਹਨ। ਜੋ ਮਨੁੱਖ ਦੀ ਅਗਵਾਈ ਤੇ ਰਾਹਾਂ 'ਤੇ ਰੋਸ਼ਨੀ ਕਰਦੀਆਂ ਹਨ।

ਸੱਚ 'ਤੇ ਚੱਲਦਿਆਂ ਜੇ ਇਨਸਾਨ ਆਪਣੀ ਬੋਲੀ ਵਿਚ ਮਿਠਾਸ ਲੈ ਆਵੇ ਤਾਂ ਸੋਨੇ 'ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ। ਇਸ ਨਾਲ ਉਸ ਵਿਚ ਨਿਮਰਤਾ ਵਰਗਾ ਮਹਾਨ ਗੁਣ ਆ ਜਾਂਦਾ ਹੈ। ਜਿਸ ਨਾਲ ਹਉਮੈ, ਹੰਕਾਰ, ਕ੍ਰੋਧ ਵਰਗੇ ਔਗੁਣ ਦੂਰ ਹੁੰਦੇ ਹਨ। ਗੁਰਬਾਣੀ ਵਿਚ ਥਾਂ-ਥਾਂ 'ਤੇ ਇਨ੍ਹਾਂ ਨੂੰ ਨਕਾਰਿਆ ਗਿਆ ਹੈ। ਹੰਕਾਰ ਵਿਚ ਆ ਕੇ ਮਨੁੱਖ ਜਿੰਨਾ ਕੁਦਰਤ ਤੋਂ ਦੂਰ ਹੁੰਦਾ ਹੈ, ਉਤਨਾ ਹੀ ਸਮਾਜ ਵੀ ਉਸ ਨੂੰ ਘ੍ਰਿਣਾ ਦੀ ਨਜ਼ਰ ਨਾਲ ਹੀ ਦੇਖਦਾ ਹੈ। ਉਸ ਦਾ ਮਾਣ-ਸਤਿਕਾਰ ਘੱਟ ਜਾਂਦਾ ਹੈ। ਕਿਉਂਕਿ ਉਹ ਆਪਣੇ-ਆਪ ਨੂੰ ਬਹੁਤ ਉੱਚਾ ਤੇ ਸਿਆਣਾ ਗਿਣਦਾ ਹੈ। ਪਰ ਅਖ਼ੀਰ ਹੰਕਾਰਿਆ ਮਨੁੱਖ ਮੂੰਹ ਪਰਨੇ ਡਿੱਗਦਾ ਹੈ। ਸੋ ਗੁਰੂ ਸਾਹਿਬ ਮਿੱਠਾ ਬੋਲਣ ਤੇ ਨਿਮਰ ਰਹਿਣ 'ਤੇ ਬਲ ਦਿੰਦੇ ਹਨ:

- *ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* (ਪੰਨਾ ੪੭੦)
- *ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥* (ਪੰਨਾ ੧੩੮੪)
- *ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥* (ਪੰਨਾ ੧੨੩੮)

ਚੰਗਿਆਈ ਨਿਰੀ ਆਪਣੇ ਲਈ ਨਹੀਂ ਹੁੰਦੀ ਇਹ ਤਾਂ ਸਗੋਂ ਸਮੁੱਚੇ ਸਮਾਜ ਦੇ ਕਲਿਆਣ ਲਈ ਹੁੰਦੀ ਹੈ। ਹਰ ਇਨਸਾਨ ਜੇ ਗੁਰੂ ਸਾਹਿਬਾਨ ਦੀ ਸਿੱਖਿਆ ਅਪਣਾ ਲਵੇ ਤਾਂ ਸਾਰਾ ਸਮਾਜ ਵਿਕਾਸ ਦੀਆਂ ਲੀਹਾਂ 'ਤੇ ਤੁਰਦਾ ਜਾਵੇਗਾ। ਜਿਨ੍ਹਾਂ ਹਉਮੈ ਨੂੰ ਮਾਰ ਕੇ ਸੱਚ ਨੂੰ ਆਪਣੇ ਹਿਰਦੇ 'ਚ ਟਿਕਾ ਲਿਆ ਹੈ, ਉਹੀ ਜਗ ਵਿਚ ਸੁਖ ਹਾਸਲ ਕਰ ਸਕਣਗੇ। ਸਵਾਰਥਾਂ 'ਚ ਘਿਰਿਆ ਆਦਮੀ ਹਮੇਸ਼ਾਂ ਆਪਣੇ ਬਾਰੇ ਹੀ ਸੋਚਦਾ ਹੈ ਤੇ ਉਸ ਦਾ ਮਾਨਵ ਪ੍ਰੇਮ ਦਾ ਘੇਰਾ ਸੌੜਾ ਹੁੰਦਾ ਚਲਾ ਜਾਂਦਾ ਹੈ।

ਮਾਇਆ ਭਾਵ ਕਿ ਦੌਲਤ ਦੇ ਪਰਿਪੇਖ ਵਿਚ ਗੁਰੂ ਸਾਹਿਬ ਮਾਇਆ ਨੂੰ ਠੱਗਣੀ ਤੇ ਨਾਗਣੀ ਕਹਿ ਕੇ ਧਿਰਕਾਰਦੇ ਹਨ। ਆਪਣੀ ਰੋਜ਼ਮਰ੍ਹਾ ਦੀ ਜ਼ਿੰਦਗੀ ਲਈ ਬੇਸ਼ੱਕ ਮਾਇਆ ਦਾ ਬਹੁਤ ਹੀ ਮਹੱਤਵ ਹੈ, ਪਰ ਜਦ ਇਨਸਾਨ ਲੋਭ ਲਾਲਚ ਵਿਚ ਆ ਕੇ ਆਪਣੇ ਸਵਾਰਥ ਲਈ ਲੋੜੋਂ ਵੱਧ ਮਾਇਆ ਇਕੱਠੀ ਕਰਨੀ ਸ਼ੁਰੂ ਕਰ ਦਿੰਦਾ ਹੈ, ਦੂਸਰੇ

ਦਾ ਹੱਕ ਮਾਰ ਕੇ ਆਪਣੀਆਂ ਤਜੌਰੀਆਂ ਭਰਦਾ ਹੈ ਤੇ ਬਾਹਰ ਦੇ ਬੈਂਕਾਂ 'ਚ ਜਮ੍ਹਾਂ ਕਰੀ ਜਾਂਦਾ ਹੈ ਤਾਂ ਇਹ ਸਮਾਜ ਲਈ ਇਕ ਕੋਹੜ ਤੇ ਘਾਤਕ ਸਿੱਧ ਹੁੰਦੀ ਹੈ। ਅਮੀਰੀ ਗਰੀਬੀ ਦਾ ਪਾੜ੍ਹਾ ਵੱਧਣਾ ਸ਼ੁਰੂ ਹੋ ਜਾਂਦਾ ਹੈ। ਸਮਾਜ ਦੇਂ ਬਹੁਤ ਸਾਰੇ ਵਿਕਾਸ ਦੇ ਕੰਮ ਠੱਪ ਹੋ ਕੇ ਰਹਿ ਜਾਂਦੇ ਹਨ। ਇਵੇਂ ਦੌਲਤ ਕੁਝ ਹੱਥਾਂ 'ਚ ਆਉਣ ਨਾਲ ਦੇਸ਼ ਦਾ ਬਹੁਤ ਸਾਰਾ ਨੁਕਸਾਨ ਹੋ ਜਾਂਦਾ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:-

*ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ॥* (ਪੰਨਾ ੮੧)

ਜੇ ਦੇਸ਼ ਦੇ ਅੱਧੇ ਲੋਕ ਭੁੱਖੇ-ਨੰਗੇ ਸੌਂਦੇ ਹਨ, ਰਹਿਣ ਲਈ ਛੱਤ ਨਸੀਬ ਨਹੀਂ ਹੁੰਦੀ ਤਾਂ ਅਜਿਹੀ ਜੋੜੀ ਮਾਇਆ ਦਾ ਕੀ ਫਾਇਦਾ?

ਗੁਰੂ ਸਾਹਿਬ ਨੇ 'ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ' ਦਾ ਸੁਨਹਿਰੀ ਅਸੂਲ ਦਾ ਕ੍ਰਾਂਤੀਕਾਰੀ ਵਿਧਾਨ ਵਿਸ਼ਵ ਨੂੰ ਦਿੱਤਾ ਹੈ।

ਸਾਰੇ ਭਗਤਾਂ ਤੇ ਮਹਾਂਪੁਰਖਾਂ ਨੇ ਗ਼ੁਲਾਮ ਜ਼ਿੰਦਗੀ ਖ਼ਿਲਾਫ਼ ਵੀ ਅਵਾਜ਼ ਉਠਾਈ ਹੈ ਹਰ ਮਨੁੱਖ ਨੂੰ ਅਜ਼ਾਦੀ ਚਾਹੀਦੀ ਹੈ। ਗ਼ੁਲਾਮੀ ਵਿਚ ਇਨਸਾਨ ਨਕਾਰਾ ਹੋ ਕੇ ਬੈਠ ਜਾਂਦਾ ਹੈ। ਗੁਰੂ ਸਾਹਿਬਾਨ ਨੇ ਜੀਓ ਤੇ ਜੀਣ ਦਿਓ ਦਾ ਹੋਕਾ ਦਿੱਤਾ।

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* (ਪੰਨਾ ੧੪੨੭)

ਹਰੇਕ ਮਨੁੱਖ ਨੂੰ ਚੰਗਾ ਆਚਾਰ ਰੱਖਣਾ ਚਾਹੀਦਾ ਹੈ। ਗੁਰੂ ਸਾਹਿਬ ਨੇ ਚੰਗੇ ਆਚਰਣ ਨੂੰ ਸਭ ਤੋਂ ਉੱਪਰ ਰੱਖਿਆ ਹੈ।

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

ਦੂਸਰਿਆਂ ਦੀ ਭਲਾਈ ਕਰਨੀ, ਦੂਸਰਿਆਂ ਦੇ ਦੁੱਖ-ਦਰਦ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨੀ ਹੀ ਸੱਚੀ ਜ਼ਿੰਦਗੀ ਹੈ। ਸਮਾਜ ਇਕ ਭਾਈਚਾਰੇ ਵਾਂਗ ਹੈ। ਇਸ ਵਿਚ ਰਲ-ਮਿਲ ਕੇ ਰਹਿਣ ਨਾਲ ਹੀ ਦੁੱਖ ਤਕਲੀਫਾਂ ਦੂਰ ਹੋ ਸਕਦੀਆਂ ਹਨ ਅਤੇ ਆਤਮਿਕ ਸ਼ਾਂਤੀ ਮਿਲਦੀ ਹੈ।

ਗੁਰਬਾਣੀ 'ਚ ਪਰਾਈ ਇਸਤਰੀ ਨਾਲ ਗਮਨ ਕਰਨ ਦਾ ਵਿਰੋਧ ਵੀ ਕੀਤਾ ਗਿਆ ਹੈ। ਇਹ ਵਰਤਾਰਾ ਜਿੱਥੇ ਸਮਾਜਿਕ ਤੌਰ 'ਤੇ ਲਾਹਨਤ ਹੈ ਉੱਥੇ ਸਰੀਰਿਕ ਤੇ ਆਤਮਿਕ ਤੌਰ 'ਤੇ ਵੀ ਮਾਰੂ ਪ੍ਰਵਿਰਤੀ ਹੈ।

*ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥* (ਪੰਨਾ ੧੧੬੪)

ਸ੍ਰੀ ਗੁਰੂ ਨਾਨਕ ਦੇਵ ਜੀ ਵਹਿਮਾਂ-ਭਰਮਾਂ, ਬਾਹਰੀ ਦਿਖਾਵੇ, ਕਰਮ-ਕਾਂਡਾਂ ਦਾ ਵੀ ਖੰਡਨ ਕਰਦੇ ਹਨ ਜਿਵੇਂ ਸੂਰਜ ਨੂੰ ਪਾਣੀ ਦੇਣਾ, ਬਾਹਰਲੀ ਸੁੱਚ ਰੱਖਣੀ ਤੇ ਉਸੇ ਤਰ੍ਹਾਂ ਦੂਸਰੇ ਲੋਕਾਂ ਨਾਲ ਛੂਤ-ਛਾਤ ਰੱਖਣੀ, ਦੂਸਰੀਆਂ ਜਾਤੀਆਂ ਨੂੰ ਨੀਵਾਂ ਸਮਝਣਾ, ਜਿਸ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ:

*ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥* (ਪੰਨਾ ੪੭੧)

ਇਸੇ ਤਰ੍ਹਾਂ ਅਖੌਤੀ ਸਾਧੂ ਯੋਗੀ, ਸੰਨਿਆਸੀ ਅਸਲੀਅਤ ਤੋਂ ਅਣਜਾਣ ਧੂਣੀਆਂ

ਧੁਖਾ ਕੇ, ਸਵਾਹ ਮਲ ਕੇ, ਜੰਗਲਾਂ, ਪਹਾੜਾਂ 'ਤੇ ਭਟਕਦੇ ਫਿਰਦੇ ਹਨ। ਘਰ-ਬਾਰ ਛੱਡ ਕੇ, ਕਿਰਤ ਕਰਨੀ ਛੱਡ ਕੇ ਮੰਗ ਕੇ ਖਾਂਦੇ ਹਨ। ਗੁਰੂ ਸਾਹਿਬ ਅਜਿਹੇ ਲੋਕਾਂ ਨੂੰ ਚੇਤੰਨ ਕਰਦੇ ਹਨ ਕਿ ਰੱਬ ਦਾ ਸਿਮਰਨ ਤਾਂ ਘਰ ਗ੍ਰਿਹਸਥੀ 'ਚ ਬੈਠ ਕੇ ਵੀ ਹੋ ਸਕਦਾ ਹੈ। ਪਰਮਾਤਮਾ ਸਭ ਥਾਂ ਹੈ ਤੁਹਾਡੇ ਮਨਾਂ ਵਿਚ ਵੀ ਹੈ। ਦਸਾਂ ਨਹੁੰਆਂ ਦੀ ਕਿਰਤ ਕਰ ਕੇ, ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਸੰਭਾਲਦੇ ਹੋਏ ਵੀ ਰੱਬ ਦਾ ਸ਼ੁਕਰਾਨਾ ਕੀਤਾ ਜਾ ਸਕਦਾ ਹੈ, ਯਾਦ ਕੀਤਾ ਜਾ ਸਕਦਾ ਹੈ।

ਕਈ ਸਦੀਆਂ ਪਹਿਲੇ ਜਦ ਸਮਾਜ ਨੂੰ ਚਾਰ ਵਰਗਾਂ ਵਿਚ ਵੰਡਿਆ ਗਿਆ ਸੀ ਉਦੋਂ ਬ੍ਰਾਹਮਣਾਂ ਨੇ ਆਪਣੇ-ਆਪ ਨੂੰ ਪਹਿਲੇ ਨੰਬਰ 'ਤੇ ਰੱਖਿਆ। ਫਿਰ ਖੱਤਰੀ, ਵੈਸ਼ ਤੇ ਫਿਰ ਸ਼ੂਦਰ। ਜਿਸ ਦਾ ਕੰਮ ਉਪਰਲੀਆਂ ਤਿੰਨ ਜਾਤੀਆਂ ਦੀ ਸੇਵਾ ਕਰਨਾ ਸੀ। ਇਸਤਰੀ ਜਾਤੀ ਨੂੰ ਤਾਂ ਸ਼ੂਦਰਾਂ ਤੋਂ ਵੱਧ ਕੇ ਗ਼ੁਲਾਮ ਰੱਖਿਆ ਜਾਂਦਾ ਸੀ। ਉਸ ਨੂੰ ਜਾਨਵਰਾਂ ਵਾਂਗ ਰੱਖਣਾ ਤੇ ਉਨ੍ਹਾਂ ਵਾਂਗ ਹੀ ਕੰਮ ਲੈਣਾ। ਘਰ ਦੇ ਅੰਦਰ ਰੱਖਣਾ, ਪਤੀ ਹੀ ਉਸ ਦਾ ਪਰਮੇਸ਼ਵਰ ਹੈ। ਉਸੇ ਦੀ ਸੇਵਾ ਕਰਦੇ ਰਹਿਣਾ ਹੈ ਤੇ ਉਹ ਜਿਵੇਂ ਜੀ ਚਾਹੇ ਤੇ ਜੋ ਜੀਅ ਕਰੇ, ਉਸ ਤੋਂ ਕੰਮ ਲੈ ਸਕਦਾ ਹੈ। ਉਸ ਨੂੰ ਇੰਨਾ ਕਮਜ਼ੋਰ, ਹੀਣਾ ਸਮਝ ਕੇ ਭੰਡਿਆ ਜਾ ਰਿਹਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਿਰੁੱਧ ਆਪਣੀ ਅਵਾਜ਼ ਬੁਲੰਦ ਕੀਤੀ ਕਿ ਇਸਤਰੀ ਵੀ ਮਰਦ ਵਾਂਗ ਇਨਸਾਨ ਹੈ। ਉਸ ਦਾ ਵੀ ਅਜ਼ਾਦੀ ਨਾਲ ਜਿਊਣ ਦਾ ਅਧਿਕਾਰ ਹੈ। ਜੋ ਰਾਜੇ, ਮਹਾਰਾਜੇ, ਪੀਰਾਂ, ਅਵਤਾਰਾਂ, ਵਿਦਵਾਨਾਂ ਨੂੰ ਜਨਮ ਦਿੰਦੀ ਹੈ, ਉਹ ਮਾੜੀ ਕਿਵੇਂ ਹੋ ਸਕਦੀ ਹੈ। ਉਸ ਦੇ ਨਾਲ ਹੀ ਤਾਂ ਸਾਰਾ ਸੰਸਾਰ ਹੈ। ਗੁਰੂ ਸਾਹਿਬ ਨੇ ਇਸਤਰੀਆਂ ਦੇ ਹੱਕ ਵਿਚ ਪੂਰਾ ਸ਼ਬਦ ਉਚਾਰਿਆ ਤੇ ਕਿਹਾ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸਤਰੀਆਂ ਦੇ ਸਤੀ ਹੋਣ ਵਿਰੁੱਧ ਅਵਾਜ਼ ਉਠਾਈ ਜਿਸ ਨੂੰ ਪਤੀ ਦੇ ਮਰਨ ਦੇ ਨਾਲ ਹੀ ਚਿਖਾ 'ਚ ਸੜਨਾ ਪੈਂਦਾ ਸੀ।

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥* (ਪੰਨਾ ੭੮੭)

ਇਸ ਤਰ੍ਹਾਂ ਇਸਤਰੀ ਨੂੰ ਗੁਰੂ ਸਾਹਿਬ ਨੇ ਬਰਾਬਰੀ ਦੇ ਅਧਿਕਾਰ ਦਿੱਤੇ ਤੇ ਸੁਚੇਤ ਕੀਤਾ ਕਿ ਇਸਤਰੀਆਂ ਦੀ ਇੱਜ਼ਤ ਕਰੋ, ਉਨ੍ਹਾਂ ਨਾਲ ਮਾੜਾ ਵਰਤਾਓ ਕਰਨਾ ਜ਼ੁਰਮ ਹੈ।

ਅੱਜ ਦੀ ਨੌਜਵਾਨ ਪੀੜ੍ਹੀ ਤੇ ਬੱਚੇ ਅਸਲੀ ਸਿਹਤਮੰਦ ਖੁਰਾਕਾਂ ਛੱਡ ਕੇ ਬਾਜ਼ਾਰੀ ਮੈਦੇ ਦੇ ਬਣੇ ਖਾਣੇ ਖਾ ਰਹੇ ਹਨ ਜਿਨ੍ਹਾਂ ਨਾਲ ਤਾਕਤ ਤਾਂ ਕੀ ਆਉਣੀ, ਮੋਟਾਪਾ ਵਧਦਾ ਜਾ ਰਿਹਾ ਹੈ। ਜੋ ਕਈ ਬਿਮਾਰੀਆਂ ਨੂੰ ਸੱਦਾ ਦਿੰਦਾ ਹੈ। ਇਸ ਬਾਰੇ ਵੀ ਗੁਰੂ ਸਾਹਿਬਾਨ ਸਿੱਖਿਆ ਦਿੰਦੇ ਹਨ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਇਕ ਪਰਮਾਤਮਾ ਦੀ ਉਸਤਤ ਹੈ, ਉੱਥੇ ਮਨੁੱਖ ਨੂੰ ਉਸ ਦੀਆਂ ਬਖ਼ਸ਼ਿਸ਼ਾਂ ਦੀ ਸੁਯੋਗ ਵਰਤੋਂ ਕਰ ਕੇ ਭਟਕਣ ਤੋਂ ਰੋਕਿਆ ਗਿਆ ਹੈ। ਸੁਚੱਜੀਆਂ ਆਦਤਾਂ ਗ੍ਰਹਿਣ ਕਰਨ, ਆਪਣੇ ਆਚਰਨ ਨੂੰ ਸੱਚਾ-ਸੁੱਚਾ ਰੱਖਣ, ਕਿਰਤ ਕਰਨ, ਵੰਡ ਛਕਣ, ਸਮਾਜ ਵਿਚ ਰਲ-ਮਿਲ ਕੇ ਰਹਿਣ ਲਈ ਉੱਚ ਸਿੱਖਿਆਦਾਇਕ, ਕਲਿਆਣਕਾਰੀ, ਸਰਬੱਤ ਦਾ ਭਲਾ ਮੰਗਣ ਵਾਲਾ ਮਾਨਵੀ ਅਧਿਕਾਰਾਂ ਦਾ ਵਿਸ਼ਵ ਦਾ ਸ੍ਰੇਸ਼ਟ ਅਧਿਆਤਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ■

---

## *ਗੁਰੂ ਮਾਨੀਓ ਗ੍ਰੰਥ*

*(ਸਫ਼ਾ ੨੭ ਦਾ ਬਾਕੀ ਹਿੱਸਾ)*

enjoined upon the Sikhs to look upon the Granth as their only Guru in the future. (Gokul Chand Narang, 'Transformation of Sikhism' (1912), 2nd edition 1945, Lahore, P. 169)

5. 'The Guru Granth accompanied by his Khalsa went to the place where Adi Granth had been installed. He opened the Holy Book, placed five paise and a coconut before it, bowed before it, then went round the sacred scripture five times, bowed every time, and declared it as the Guru for all times to come.' (Hari Ram Gupta, 'History of the Sikhs', Vol. I, 2nd Edition 1984, Reprinted in 2000, P. 326-27).

*ਹਵਾਲੇ*

*੧. ਹਰਬੰਸ ਸਿੰਘ (ਡਾ.) 'ਸਾਡਾ ਵਿਰਸਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭, ਪੰਨਾ ੯੭.*

*੨. ਉਹੀ।*

*੩. Ganda Singh (Dr.), 'Guru Gobind Singh's Death at Nanded: Examination of Succession Theories', The Sikh Review, January, 1972, Appendix-X.*

*੪. ਹਰਬੰਸ ਸਿੰਘ (ਡਾ.), 'ਸਾਡਾ ਵਿਰਸਾ', ਪੰਨਾ ੯੭.*

■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥*

ਉਪਰੋਕਤ ਪੰਕਤੀ ਦੇ ਅਰਥ ਟੀਕਾਕਾਰਾਂ ਨੇ ਭਿੰਨ-ਭਿੰਨ ਕੀਤੇ ਹਨ।

ਜਿਨਿ ਗੁਰਮੁਖੋਂ ਨੇ ਸੇਵਨ ਕੀਆ ਹੈ ਤਿਨੋ ਨੇ ਮਾਨੁ ਪਾਯਾ ਹੈ॥ (ਫਰੀਦਕੋਟ ਸਟੀਕ ਭਾਗ ਪਹਿਲਾ ਪੰਨਾ ੬)

ਹੇ ਸਿੱਧੋ! ਜਿਨ੍ਹਾਂ ਮਨੁੱਖਾਂ ਨੇ ਉਸ ਪਰਮਾਤਮਾ ਨੂੰ ਸੇਵਿਆ=ਸਿਮਰਿਆ ਹੈ ਤਿਨ੍ਹਾਂ ਨੇ ਮਾਨੁ = ਆਦਰ ਪਾਇਆ ਹੈ। (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਪਰਦਾਈ ਟੀਕਾ ਸੈਂਚੀ ਪਹਿਲੀ, ਸੰਤ ਕਿਰਪਾਲ ਸਿੰਘ, ਪੰਨਾ ੧੪੨)

(ਉਸ ਪਰਮਾਤਮਾ ਦੀ) ਜਿਨ੍ਹਾਂ ਨੇ ਭਗਤੀ ਕੀਤੀ ਹੈ ਉਹ ਪ੍ਰਤਿਸ਼ਠਾ (ਮਾਨੁ) ਪ੍ਰਾਪਤ ਕਰਦੇ ਹਨ। (ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩)

ਜਿਨਿ – ੧. ਜਿੰਨਾਂ ਨੇ

*'ਜਿਨਿ ਸੇਵਿਆ ਤਿਨਿ ਪਾਇਆ ਮਾਨੁ॥'*

*(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਡਾ: ਗੁਰਚਰਨ ਸਿੰਘ ਜਿਲਦ ਪਹਿਲੀ ਪੰਨਾ ੧੦੨੭)*

ਜਿਨ੍ਹਾਂ ਨੇ ਉਸ ਦੀ ਟਹਿਲ ਸੇਵਾ ਕਮਾਈ, ਉਨ੍ਹਾਂ ਨੂੰ ਇੱਜ਼ਤ ਪ੍ਰਾਪਤ ਹੋਈ। (ਡਾ. ਮਨਮੋਹਨ ਸਿੰਘ,ਇੰਗਲਿਸ਼ ਟਰਾਂਸਲੇਸ਼ਨ,ਵਾਲੀਅਮ ੧, ਪੰਨਾ ੪)

ਉਪਰੋਕਤ ਵਿਦਵਾਨਾਂ ਨੇ ਗੁਰਮਤਿ ਨਿਯਮਾਂ ਅਨੁਸਾਰ ਅਰਥ ਸਹੀ ਨਹੀਂ ਕੀਤੇ। ਹੇਠ ਲਿਖੇ ਵਿਦਾਵਨਾਂ ਨੇ ਨਿਯਮਾਵਲੀ ਵਿਚ ਰਹਿ ਕੇ ਅਰਥ ਸਹੀ ਕੀਤੇ ਹਨ: (ਪੰਡਤ ਨਰਾਇਣ ਸਿੰਘ ਮੁਜੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਸਟੀਕ ਪਹਿਲੀ ਪੋਥੀ ਪੰਨਾ ੭)

ਪ੍ਰ: ਕੀ ਉਸ ਦੀ ਸੇਵਾ ਕੀਤਿਆਂ ਵੀ ਕੁਝ ਪ੍ਰਾਪਤ ਹੁੰਦਾ ਹੈ?

ਉੱਤਰ : ਹਾਂ, ਹੇ ਭਾਈ ਜਿਸ ਕਿਸੇ ਮਨੁੱਖ ਨੇ ਵੀ ਉਸ ਨੂੰ ਸੇਵਿਆ, ਭਾਵ ਅਰਾਧਿਆ ਹੈ, ਉਸ ਨੂੰ ਇਸ ਲੋਕ ਅਤੇ ਪ੍ਰਲੋਕ ਵਿਚ ਮਾਣ ਪ੍ਰਾਪਤ ਹੁੰਦਾ ਹੈ, ਅਰਥਾਤ ਉਹ ਹਰ ਥਾਂ ਹੀ ਸਨਮਾਨਿਆ ਜਾਇਆ ਕਰਦੇ ਹਨ।

ਜਿਸ ਕਿਸੇ ਨੇ ਉਸ ਨੂੰ ਸੇਵਿਆ= ਮੰਨਿਆ ਹੈ ਉਸ ਨੇ ਦੁਨੀਆ ਉੱਤੇ ਆਦਰ ਪਾਇਆ ਹੈ ਭਾਵ ਜਾਤੀ ਦਾ ਲਿਹਾਜ਼ ਕੋਈ ਨਹੀਂ, ਭਾਵੇਂ ਕਿਸੇ ਨੀਚ ਹੀ ਜਾਤੀ ਵਾਲੇ ਨੇ ਉਸ ਦੀ ਭਗਤੀ ਕੀਤੀ ਹੈ ਸਾਰੀ ਦੁਨੀਆ ਉਸ ਦੇ ਮਗਰ ਲੱਗ ਪਈ ਹੈ। (ਸ੍ਰੀ ਗੁਰੂ

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੫੧

ਗ੍ਰੰਥ ਸਾਹਿਬ ਜੀ ਸਟੀਕ, ਸੰਤ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੧ ਪੰਨਾ ੭)

ਜਿਸ ਨੇ (ਉਸ ਸੁਤੇ ਕਾਯਮ ਤੇ ਸੁਤੇ ਪ੍ਰਕਾਸ਼ ਤੇ ਨਿਰਲੇਪ ਦੀ) ਸੇਵਾ ਕੀਤੀ ਹੈ ਉਸ ਨੇ (ਉਸ ਦੀ ਹੋਂਦ ਦਾ) ਸਬੂਤ ਪਾ ਲਿਆ ਹੈ। (ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪਹਿਲੀ, ਪੰਨਾ ੬੨)

ਜਿਸ ਨੇ ਉਸੇ ਹਿਰਦੇ ਮੇਂ ਧਾਰਣ ਕਰ ਉਸ ਕੀ ਸੇਵਾ ਕੀ ਉਸ ਨੇ ਆਦਰ ਪ੍ਰਾਪਤ ਕੀਆ। (ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਪਹਿਲੀ ਸੈਂਚੀ, ਡਾ. ਜੋਧ ਸਿੰਘ, ਪੰਨਾ ੨)

ਜਿਸ ਮਨੁੱਖ ਨੇ ਉਸ ਅਕਾਲ ਪੁਰਖ ਨੂੰ ਸਿਮਰਿਆ ਹੈ, ਉਸ ਨੇ ਹੀ ਵਡਿਆਈ ਪਾ ਲਈ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫੈਸਰ ਸਾਹਿਬ ਸਿੰਘ ਜੀ, ਭਾਗ ਪਹਿਲਾ ਪੰਨਾ ੬੦)

ਜਿਸ (ਜੀਅ) ਨੇ (ਉਸ ਅਲਖ ਨਿਰੰਜਨ ਦੀ) ਸੇਵਾ ਕੀਤੀ, (ਜਾਣੋ) ਉਸ ਨੇ (ਨਿਰੰਕਾਰ ਜੀ ਪਾਸੋਂ ਹਰ ਤਰ੍ਹਾਂ ਦਾ) ਆਦਰ-ਸਤਿਕਾਰ ਪ੍ਰਾਪਤ ਕਰ ਲਿਆ। (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਪੰਨਾ ੧੦੫, ਭਾਗ ੧)

ਜਿਸ ਨੇ (ਉਸਨੂੰ) ਸੇਵਿਆ ਹੈ, ਉਸੇ ਨੇ (ਉਸ ਦਾ) {ਮਾਨ} ਵੀਚਾਰ ਪਾਇਆ ਹੈ। (ਸਿਧਾਂਤਕ ਸਟੀਕ ਗਿ: ਮਨੀ ਸਿੰਘ ਜੀ ਪੋਥੀ ਪਹਿਲੀ, ਪੰਨਾ ੭੪)

ਜਿਨਿ ਸ਼ਬਦ ਅੰਤ ਸਿਹਾਰੀ ( ਿ ) ਨਾਲ ਕਰਤਾ ਕਾਰਕ ਇਕ ਵਚਨ ਪੜਨਾਉਂ ਦੇ ਰੂਪ ਵਿਚ ਆਉਂਦਾ ਹੈ:

- *ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ॥* (ਪੰਨਾ ੨੨)
- *ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ॥* (ਪੰਨਾ ੨੪)
- *ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ॥* (ਪੰਨਾ ੨੭)
- *ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ॥* (ਪੰਨਾ ੪੫)
- *ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ॥੨॥* (ਪੰਨਾ ੧੯੮)
- *ਜਿਨਿ ਜਨਿ ਅਪਨਾ ਪ੍ਰਭੂ ਪਛਾਤਾ॥* (ਪੰਨਾ ੨੯੬)

ਜਿਨ ਸ਼ਬਦ ਅੰਤ ਮੁਕਤਾ ਕਰਤਾ ਕਾਰਕ ਬਹੁ ਵਚਨ ਪੜਨਾਂਵ

- *ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥* (ਪੰਨਾ ੧੬)
- *ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ॥* (ਪੰਨਾ ੨੭)
- *ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ॥* (ਪੰਨਾ ੪੨)
- *ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ॥* (ਪੰਨਾ ੪੮)

*- ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ॥ (ਪੰਨਾ ੫੨)*

ਜਿਨ ਸ਼ਬਦ ਅੰਤ ਮੁਕਤਾ ਕਰਤਾ, ਕਰਮ, ਕਰਣ, ਸੰਪਰਦਾਨ, ਅਧੀਕਰਣ ਅਤੇ ਸਬੰਧਕੀ ਕਾਰਕਾਂ ਵਿਚ ਆਉਂਦਾ ਹੈ :

*- ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ॥ (ਪੰਨਾ ੧੨)*
*- ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ॥੧॥ (ਪੰਨਾ ੨੧)*
*- ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ॥੧॥ (ਪੰਨਾ ੨੭)*
*- ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ॥੧॥ (ਪੰਨਾ ੩੦)*
*- ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ॥ (ਪੰਨਾ ੪੦)*
*- ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ॥ (ਪੰਨਾ ੫੨)*
*- ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ॥ (ਪੰਨਾ ੫੭)*
*- ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ॥੩॥ (ਪੰਨਾ ੧੧੦)*
*- ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥ (ਪੰਨਾ ੧੩੨)*
*- ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥ (ਪੰਨਾ ੧੫੦)*
*- ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥ (ਪੰਨਾ ੧੪੨੬)*

ਉਪਰੋਕਤ ਪੰਕਤੀਆਂ ਦਾ ਅਰਥ ਵਿਦਵਾਨਾਂ ਨੇ ਭਿੰਨ-ਭਿੰਨ ਰੂਪ ਵਿਚ ਕੀਤਾ ਹੈ।

ਜਿਸ (ਜੀਵ) ਨੇ ਧਨ, ਇਸਤਰੀ, ਸਾਰੀ ਜਾਇਦਾਦ (ਮਾਲ ਅਸਬਾਬ) ਆਪਣੀ ਕਰਕੇ ਮੰਨੀ ਹੋਈ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਇਨ੍ਹਾਂ ਵਿੱਚੋਂ ਕੋਈ ਵੀ (ਤੇਰੇ) ਨਾਲ (ਜਾਣ ਵਾਲੀ ਵਸਤੂ) ਨਹੀਂ ਹੈ, (ਇਹ ਗੱਲ ਤੂੰ) ਸੱਚੀ ਸਮਝ। (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਗਿ. ਹਰਿਬੰਸ ਸਿੰਘ ਸੈਚੀਂ ੧੪ ਪੰਨਾ ੫੨੦)

(ਹੇ ਭਾਈ!) ਧਨ, ਇਸਤਰੀ, ਸਾਰੀ ਸੰਪਤੀ/ਜਾਇਦਾਦ, ਜਿੰਨ੍ਹਾਂ ਨੂੰ (ਤੂੰ) ਆਪਣਾ ਸਮਝ ਰੱਖਿਆ ਹੈ, ਨਾਨਕ (ਦਾ ਕਥਨ ਹੈ ਕਿ) ਸੱਚ ਸਮਝ, ਇਨ੍ਹਾਂ ਵਿੱਚੋਂ ਕੁਝ ਵੀ (ਤੇਰੇ) ਨਾਲ (ਨਿਭਣ ਵਾਲਾ) ਨਹੀਂ ਹੈ। (ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ: ਰਤਨ ਸਿੰਘ ਜੱਗੀ, ਭਾਗ ਪੰਜਵਾਂ, ਪੰਨਾ ੧੭੧੭)

ਧਨ ਸਤਰੀ ਸੰਪਤੀ ਆਦਿ ਸਬ ਕੋ ਜਿਨਹੋਨੇਂ ਅਪਨਾ ਕਰਕੇ ਮਾਨਾ ਹੁਆ ਹੈ, ਹੇ ਨਾਨਕ, ਵੇ ਇਸ਼ ਬਾਤ ਕੋ ਸਤਅ ਸਮਝ ਲੇਂ ਕਿ ਇਨਮੇ ਸੇ ਕੁਛ ਮੀ ਸਾਥੀ ਬਨਨੇ ਵਾਲਾ ਨਹੀਂ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ, ਡਾ. ਜੋਧ ਸਿੰਘ ਸੈਚੀਂ ੪ ਪੰਨਾ ੧੪੨੭)

---

ਦੌਲਤ, ਵਹੁਟੀ ਅਤੇ ਹੋਰ ਸਾਰੀ ਜਾਇਦਾਦ ਜਿਸ ਨੂੰ ਤੂੰ ਆਪਣੀ ਨਿੱਜ ਦੀ ਜਾਣਦਾ ਹੈਂ। ਇਨ੍ਹਾਂ ਵਿਚੋਂ ਕੋਈ ਭੀ ਤੇਰਾ ਸਾਥੀ ਨਹੀਂ ਹੋਣਾ। ਤੂੰ ਇਸ ਨੂੰ ਸੱਚ ਕਰਕੇ ਜਾਣ ਹੇ ਨਾਨਕ! (ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਡਾ. ਮਨਮੋਹਨ ਸਿੰਘ ਵਾਲੀਅਮ ੮ ਪੰਨਾ ੪੭੧੫)

ਧਨੁ ਦਾਰਾ = ਇਸਤਰੀ ਤੇ ਜਾਇਦਾਦ ਜਿਹੜਾ ਇਸ ਨੂੰ ਆਪਣੀ ਕਰ ਕੇ ਮੰਨੀ ਬੈਠਾ ਹੈਂ। ਸਤਿਗੁਰੂ ਜੀ ਕਥਨ ਕਰਦੇ ਹਨ- ਸੱਚ ਜਾਣ ਇਹ ਪਦਾਰਥਾਂ ਵਿੱਚੋਂ ਕੋਈ ਵੀ ਤੇਰਾ ਸੰਗੀ=ਸਾਥੀ ਨਹੀਂ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ ਜੀ, ਸੈਂਚੀ ਦਸਵੀ, ਪੰਨਾ ੭੪੪)

ਉਪਰੋਕਤ ਵਿਦਵਾਨਾਂ ਨੇ ਗੁਰਬਾਣੀ ਨਿਯਮਾਵਲੀ ਅਨੁਸਾਰ ਅਰਥ ਸਹੀ ਨਹੀਂ ਕੀਤੇ। ਹੇਠ ਲਿਖੇ ਵਿਦਵਾਨਾਂ ਦੇ ਅਰਥ ਗੁਰਬਾਣੀ ਨਿਯਮਾਵਲੀ ਅਨੁਸਾਰ ਸਹੀ ਹਨ:

ਧਨ ਔਰ ਇਸਤ੍ਰੀ ਔਰ ਹਯ ਗਯਾਦਿ ਸੰਪਤਿ ਇਨਕੋ ਮਤ ਅਪਨੀ ਕਰਕੇ (ਮਾਨਿ) ਸਮਝ ਇਨਮੇਂ ਤੇਰਾ ਕੁਛਭੀ (ਸੰਗੀ) ਸੰਗ ਜਾਨੇਹਾਰਾ ਨਹੀਂ ਹੈ ਸ੍ਰੀ ਗੁਰੂ ਜੀ ਕਹਤੇ ਹੈਂ ਯਿਹ ਮੇਰੀ ਸਿਖਯਾ ਸਚੀ ਸਮਝ। (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਟੀਕਾ ਫਰੀਦਕੋਟ ਵਾਲਾ, ਜਿਲਦ ੪, ਪੰਨਾ ੨੯੧੫)

ਹੇ ਨਾਨਕ! (ਆਖ- ਹੇ ਭਾਈ) ਧਨ, ਇਸਤ੍ਰੀ, ਸਾਰੀ ਜਾਇਦਾਦ - (ਇਸ ਨੂੰ) ਆਪਣੀ ਕਰ ਕੇ ਨਾਹ ਮੰਨ। ਇਹ ਗੱਲ ਸੱਚੀ ਸਮਝ ਕਿ ਇਨ੍ਹਾਂ ਸਾਰਿਆਂ ਵਿੱਚੋਂ ਕੋਈ ਇੱਕ ਭੀ ਤੇਰਾ ਸਾਥੀ ਨਹੀਂ ਬਣ ਸਕਦਾ। (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋ. ਸਾਹਿਬ ਸਿੰਘ ਜੀ, ਸੈਚੀਂ ਦਸਵੀਂ ਪੰਨਾ ੬੭੩)

(ਹੇ ਮਨ) ਧਨ, ਇਸਤ੍ਰੀ (ਅਰ ਹੋਰ) ਸਾਰੀ ਸੰਪਦਾ ਨੂੰ ਆਪਣੇ ਕਰਕੇ ਨਾ ਜਾਣ। ਇਨ੍ਹਾਂ ਵਿੱਚੋਂ ਕੋਈ ਸੰਗੀ (ਅਰਥਾਤ ਪਰਲੋਕ ਵਿਚ ਨਾਲ ਜਾਣ ਵਾਲੀ) ਨਹੀਂ ਹੈ, ਹੇ ਨਾਨਕ! ਇਹ ਸੱਚ ਮੰਨ। (ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾ ਅਨੇਕ ਬਾਣੀਆਂ, ਭਾਈ ਵੀਰ ਸਿੰਘ ਜੀ, ਸੈਂਚੀ ਤੀਜੀ, ਪੰਨਾ ੮੫੮)

ਪ੍ਰ: ਗੁਰਦੇਵ ਜੀਉ! ਸਾਡਾ ਕਲਯੁਗੀ ਜੀਵਾਂ ਦਾ ਮਨ,ਹਰ ਵਕਤ ਹੀ ਧਨ ਸੰਪਦਾ ਵਿਚ ਖਚਤ ਰਹਿੰਦਾ ਹੈ, ਦੱਸੋ ਇਸ ਨੂੰ ਕਿਵੇਂ ਸਮਝਾਇਆ ਜਾਵੇ?

ਉ: ਹੇ ਭਾਈ! ਧਨ ਇਸਤਰੀ, ਸਾਰੀ ਜਾਇਦਾਦ (ਇਸ ਨੂੰ ਤੂੰ) ਆਪਣੀ ਕਰ ਕੇ ਨਾ ਮੰਨ।

(ਗੁਰੂ) ਨਾਨਕ ਦੇਵ ਜੀ ਕਥਨ ਕਰਦੇ ਹਨ ਕਿ, ਹੇ ਪਿਆਰੇ! ਇਹ ਗੱਲ ਸਚੀ ਸਮਝ (ਲੈ) ਕਿ ਇਨ੍ਹਾਂ ਸਾਰਿਆਂ ਵਿੱਚੋਂ ਕੋਈ ਇਕ ਭੀ ਤੇਰਾ ਸਾਥੀ ਨਹੀਂ ਬਣ ਸਕਦਾ। (ਸਿਧਾਂਤਕ ਸਟੀਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾਕਾਰ ਸਿੰਘ ਸਾਹਿਬ ਗਿ: ਮਨੀ ਸਿੰਘ ਸੈਚੀਂ ੮ ਪੰਨਾ ੭੯੭)

ਚਲਦਾ...

# ਗੁਰਬਾਣੀ ਦੁਆਰਾ ਮਿਲਦੇ ਉਪਦੇਸ਼ ਸਮਝਣ ਵਿਚ ਸਹਾਈ ਇਕ ਯੰਤਰ : ਚੱਕੀ

*-ਸ ਕਰਮ ਸਿੰਘ**

ਕਾਲਜ ਵਿਚ ਕੁਝ ਦਿਨਾਂ ਦੀਆਂ ਛੁੱਟੀਆਂ ਹੋ ਜਾਣ ਕਰਕੇ ਚੰਡੀਗੜ੍ਹ ਪੜ੍ਹਦਾ ਮੇਰਾ ਬੇਟਾ ਪਿਛਲੇ ਮਹੀਨੇ ਪਰਵਾਰ ਨੂੰ ਮਿਲਣ ਪਿੰਡ ਆ ਗਿਆ। ਜਿਸ ਦਿਨ ਉਸ ਨੇ ਵਾਪਸ ਜਾਣਾ ਸੀ ਉਸ ਦਿਨ ਸਾਰਾ ਪਰਵਾਰ ਸਵੇਰ ਸਮੇਂ ਟੀ.ਵੀ.'ਤੇ 'ਆਸਾ ਕੀ ਵਾਰ' ਦਾ ਕੀਰਤਨ ਸਰਵਣ ਕਰ ਰਿਹਾ ਸੀ। ਪ੍ਰੋਗਰਾਮ ਸਮਾਪਤ ਹੋਣ ਉਪਰੰਤ ਮੇਰੇ ਬੇਟੇ ਨੇ ਕਿਹਾ, "ਪਾਪਾ ਜੀ, ਆਸਾ ਕੀ ਵਾਰ ਵਿਚ ਆਈਆਂ ਇਨ੍ਹਾਂ ਪੰਕਤੀਆਂ ਦੇ ਅਰਥ ਸਮਝਾਉ।"

*ਕੋਲੂ ਚਰਖਾ ਚਕੀ ਚਕੁ॥ ਥਲ ਵਾਰੋਲੇ ਬਹੁਤੁ ਅਨੰਤੁ॥*
*ਲਾਟੂ ਮਾਧਾਣੀਆ ਅਨਗਾਹ॥ ਪੰਖੀ ਭਉਦੀਆ ਲੈਨਿ ਨ ਸਾਹ॥*
*ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ ਭਉਦਿਆ ਗਣਤ ਨ ਅੰਤ॥*
*ਬੰਧਨ ਬੰਧਿ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ॥*
*ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥*
*ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ॥੨॥*

*(ਪੰਨਾ ੪੬੫)*

ਮੈਂ ਉਸ ਨੂੰ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੀਆਂ ਇਨ੍ਹਾਂ ਪੰਕਤੀਆਂ ਦੇ ਅਰਥ ਇਸ ਪ੍ਰਕਾਰ ਹਨ:

(ਨੱਚਣ ਤੇ ਫੇਰੀਆਂ ਲੈਣ ਨਾਲ ਜੀਵਨ ਦਾ ਉਧਾਰ ਨਹੀਂ ਹੋ ਸਕਦਾ, ਵੇਖੋ ਬੇਅੰਤ ਪਦਾਰਥ ਤੇ ਜੀਵ ਸਦਾ ਭਉਂਦੇ ਰਹਿੰਦੇ ਹਨ) ਕੋਹਲੂ, ਚਰਖਾ, ਚੱਕੀ, ਚੱਕ, ਥਲਾਂ ਦੇ ਬੇਅੰਤ ਵਰੋਲੇ, ਲਾਟੂ, ਮਧਾਣੀਆਂ, ਫਲੇ, ਪੰਛੀ ਅਤੇ ਭੰਭੀਰੀਆਂ ਜੋ ਇਕ-ਸਾਹੇ ਉੱਡਦੀਆਂ ਰਹਿੰਦੀਆਂ ਹਨ। ਇਹ ਸਭ ਭਉਂਦੇ ਰਹਿੰਦੇ ਹਨ। ਸੂਲ ਉੱਤੇ ਚਾੜ੍ਹ ਕੇ ਕਈ ਜੰਤ ਭਵਾਈਦੇ ਹਨ। ਹੇ ਨਾਨਕ! ਭੌਣ ਵਾਲੇ ਜੀਵਾਂ ਦਾ ਅੰਤ ਨਹੀਂ ਪੈ ਸਕਦਾ। (ਇਸੇ ਤਰ੍ਹਾਂ) ਉਹ ਪ੍ਰਭੂ ਜੀਵਾਂ ਨੂੰ (ਮਾਇਆ ਦੇ) ਜ਼ੰਜੀਰਾਂ ਵਿਚ ਜਕੜ ਕੇ ਭਵਾਉਂਦਾ ਹੈ, ਹਰੇਕ ਜੀਵ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਨੱਚ ਰਿਹਾ ਹੈ। ਜੋ ਜੀਵ ਨੱਚ-ਨੱਚ ਕੇ ਹੱਸਦੇ ਹਨ, ਉਹ (ਅੰਤ ਨੂੰ) ਰੋ ਕੇ (ਇੱਥੋਂ) ਤੁਰਦੇ ਹਨ। (ਉਂਵ) ਭੀ ਨੱਚਣ-ਟੱਪਣ ਨਾਲ ਕਿਸੇ ਉੱਚੀ ਅਵਸਥਾ 'ਤੇ ਨਹੀਂ ਅੱਪੜ ਜਾਂਦੇ ਤੇ ਨਾ ਹੀ ਸਿੱਧ ਬਣ ਜਾਂਦੇ ਹਨ।

ਨੱਚਣਾ-ਕੁੱਦਣਾ (ਕੇਵਲ) ਮਨ ਦਾ ਸ਼ੌਂਕ ਹੈ, ਹੇ ਨਾਨਕ! ਪ੍ਰੇਮ ਕੇਵਲ ਉਨ੍ਹਾਂ ਦੇ ਮਨ

* *ਪਿੰਡ ਤੇ ਡਾਕ: ਮੁੱਡਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)-੧੪੪੩੦੫. ਮੋ: ੯੮੧੫੬-੭੬੪੫੩*

ਵਿਚ ਹੀ ਹੈ ਜਿਨ੍ਹਾਂ ਦੇ ਮਨ ਵਿਚ ਰੱਬ ਦਾ ਡਰ ਹੈ।

ਬੱਚੇ ਨੇ ਇਹ ਅਰਥ ਬਹੁਤ ਧਿਆਨ ਨਾਲ ਸੁਣੇ ਪਰ ਨਾਲ ਹੀ ਇਹ ਇੱਛਾ ਵੀ ਪ੍ਰਗਟ ਕਰ ਦਿੱਤੀ ਕਿ ਇਨ੍ਹਾਂ ਪੰਕਤੀਆਂ ਵਿਚ ਆਏ ਸ਼ਬਦ, ਕੋਹਲੂ, ਚਰਖਾ, ਚੱਕੀ, ਚੱਕ, ਮਧਾਣੀਆਂ, ਅਨਗਾਹ ਅਤੇ ਹੋਰ ਸ਼ਬਦਾਂ ਬਾਰੇ ਵੀ ਉਸ ਨੂੰ ਜਾਣਕਾਰੀ ਦਿੱਤੀ ਜਾਵੇ। ਮੈਂ ਉਸ ਨੂੰ ਦੱਸਿਆ ਕਿ ਇਨ੍ਹਾਂ ਸਾਰੇ ਯੰਤਰਾਂ/ਸ਼ਬਦਾਂ ਬਾਰੇ ਜਾਣਕਾਰੀ ਦੇਣ ਲਈ ਕਾਫੀ ਸਮਾਂ ਚਾਹੀਦਾ ਹੈ ਜਦਕਿ ਉਸ ਦੇ ਵਾਪਸ ਜਾਣ ਵਿਚ ਕਰੀਬ ਦੋ ਕੁ ਘੰਟੇ ਦਾ ਸਮਾਂ ਹੀ ਬਚਿਆ ਸੀ। ਮੈਂ ਉਸ ਨੂੰ ਕਿਹਾ ਕਿ ਅੱਜ ਮੈਂ ਤੈਨੂੰ ਕੇਵਲ ਚੱਕੀ ਦੀ ਬਣਤਰ ਅਤੇ ਕਾਰਜਵਿਧੀ ਬਾਰੇ ਹੀ ਸਮਝਾਵਾਂਗਾ, ਬਾਕੀ ਜਾਣਕਾਰੀ ਤੇਰੇ ਅਗਲੀ-ਵਾਰ ਆਉਣ 'ਤੇ ਦਿਆਂਗਾ। ਸੋ, ਚੱਕੀ ਬਾਰੇ ਜਾਣਕਾਰੀ ਦੇਣ ਲਈ ਮੈਂ ਚੱਕੀ ਦਾ ਇਕ ਕੱਚਾ ਨਕਸ਼ਾ (Sketch) ਬਣਾ ਲਿਆ ਅਤੇ ਉਸ ਨੂੰ ਜੋ ਸਮਝਾਇਆ ਉਹ ਸੰਖੇਪ ਵਿਚ ਹੇਠ ਲਿਖੇ ਅਨੁਸਾਰ ਸੀ:

ਆਟਾ, ਜੋ ਅੱਜਕਲ੍ਹ ਮਸ਼ੀਨਾਂ ਨਾਲ ਤਿਆਰ ਕੀਤਾ ਜਾਂਦਾ ਹੈ ਪਹਿਲੇ ਸਮਿਆਂ ਵਿਚ ਖਰਾਸ਼ (ਬੈਲ ਆਦਿ ਨਾਲ ਚਲਾਉਣ ਵਾਲੀ ਵੱਡੀ ਚੱਕੀ) ਪਨ ਚੱਕੀ (ਘਰਾਟ/ Watermill), ਪੌਣ ਚੱਕੀ (Windmill) ਅਤੇ ਹੱਥ ਨਾਲ ਚਲਾਉਣ ਵਾਲੀ ਚੱਕੀ ਨਾਲ ਪੀਸਿਆ ਜਾਂਦਾ ਸੀ। ਚੱਕੀਆਂ ਤਾਂ ਭਾਵੇਂ ਬਹੁਤ ਕਿਸਮ ਦੀਆਂ ਹਨ ਪਰੰਤੂ ਗੁਰਬਾਣੀ ਵਿਚਾਰ ਕੇ ਪੜ੍ਹਨ ਨਾਲ ਪਤਾ ਲੱਗਦਾ ਹੈ ਕਿ ਇਸ ਵਿਚ ਆਇਆ ਸ਼ਬਦ 'ਚਕੀ' ਹੱਥ ਨਾਲ ਚਲਾਉਣ ਵਾਲੀ ਚੱਕੀ ਦਾ ਪ੍ਰਤੀਕ ਹੈ। ਪੁਰਾਣੇ ਸਮਿਆਂ ਵਿਚ ਹੱਥ ਚੱਕੀ ਦੀ ਵਰਤੋਂ ਲੱਗਭਗ ਹਰ ਘਰ ਵਿਚ ਕੀਤੀ ਜਾਂਦੀ ਸੀ ਜੋ ਵਰਤਮਾਨ ਸਮੇਂ ਕੇਵਲ ਨਾਮ-ਮਾਤਰ ਹੀ ਰਹਿ ਗਈ ਹੈ। ਬਹੁਤੇ ਘਰਾਂ ਵਿਚ ਤਾਂ ਹੱਥ ਚੱਕੀਆਂ ਹੁਣ ਦਿਖਾਵੇ ਵਾਲੀ ਚੀਜ਼ (Show Piece) ਸਮਝ ਕੇ ਹੀ ਰੱਖੀਆਂ ਹੋਈਆਂ ਹਨ।

## ਚੱਕੀ ਦੀ ਬਣਤਰ ਅਤੇ ਕਾਰਜਵਿਧੀ

ਚੱਕੀ ਦੇ ਦੋ ਗੋਲ ਪੱਥਰ ਹੁੰਦੇ ਹਨ ਜਿਨ੍ਹਾਂ ਨੂੰ ਪੁੜ ਕਿਹਾ ਜਾਂਦਾ ਹੈ। ਹੱਥ ਨਾਲ ਚਲਾਉਣ ਵਾਲੀ ਚੱਕੀ ਦਾ ਹੇਠਲਾ ਪੁੜ ਗੰਡ ਦੇ ਸੈਂਟਰ ਵਿਚ ਫਿਕਸ ਕੀਤਾ ਹੁੰਦਾ ਹੈ। ਇਸ ਪੁੜ ਦੇ ਕੇਂਦਰ ਵਿਚ ਲੱਕੜ ਦੇ ਗੁੱਲੇ ਦੀ ਸਹਾਇਤਾ ਨਾਲ ਲੋਹੇ ਦਾ ਇਕ ਕਿੱਲ ਉੱਪਰ ਵੱਲ ਨੂੰ ਸਿੱਧਾ ਫਿੱਟ ਕੀਤਾ ਹੁੰਦਾ ਹੈ, ਜਿਸ ਨੂੰ ਕਿੱਲੀ ਕਿਹਾ ਜਾਂਦਾ ਹੈ। ਇਹ ਕਿੱਲੀ ਉੱਪਰ ਵਾਲੇ ਪੁੜ ਦੇ ਸੈਂਟਰ ਵਿਚ ਬਣੇ ਮੂੰਹ ਵਿਚ ਫਿਕਸ ਕੀਤੀ ਲੱਕੜੀ ਦੀ ਮਾਨਵੀ ਦੇ ਛੇਕ ਰਾਹੀਂ ਉੱਪਰ ਵੱਲ ਨੂੰ ਕੱਢੀ ਹੁੰਦੀ ਹੈ। ਉੱਪਰ ਵਾਲੇ ਪੁੜ ਦੇ ਬਾਹਰਲੇ ਕਿਨਾਰੇ ਤੋਂ ਥੋੜ੍ਹਾ ਅੰਦਰ ਵਾਲੇ ਪਾਸੇ ਫੁੱਟ ਕੁ ਲੰਬਾ ਇਕ ਡੰਡਾ ਉੱਪਰ ਨੂੰ ਸਿੱਧਾ ਗੱਡਿਆ ਹੁੰਦਾ ਹੈ, ਜਿਸ ਨੂੰ ਹੱਥੀ ਕਿਹਾ ਜਾਂਦਾ ਹੈ। ਇਸ ਹੱਥੀ ਨੂੰ ਇਕ ਹੱਥ ਨਾਲ ਫੜ੍ਹ ਕੇ ਉਪਰਲੇ ਪੁੜ ਨੂੰ ਹੌਲੀ-ਹੌਲੀ ਘੁੰਮਾਇਆ ਜਾਂਦਾ ਹੈ। ਦੂਸਰੇ ਹੱਥ ਨਾਲ ਇਸ ਪੁੜ ਦੇ ਕੇਂਦਰ ਵਿਚ ਬਣੇ ਛੇਕ (ਮੂੰਹ) ਵਿਚ ਥੋੜ੍ਹੇ-ਥੋੜ੍ਹੇ ਦਾਣੇ ਪਾਏ ਜਾਂਦੇ ਹਨ। ਪੁੜਾਂ ਦੀ ਰਗੜ ਨਾਲ ਜੋ ਆਟਾ

ਤਿਆਰ ਹੁੰਦਾ ਹੈ, ਉਹ ਗੰਡ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ। ਇਹ ਆਟਾ ਗੰਡ ਦੇ ਇਕ ਪਾਸੇ ਬਣੇ ਮੂੰਹ ਰਾਹੀਂ ਬਾਹਰ ਕੱਢ ਲਿਆ ਜਾਂਦਾ ਹੈ ਅਤੇ ਗੰਢ ਨੂੰ ਕੱਪੜੇ ਨਾਲ ਸਾਫ ਕਰ ਲਿਆ ਜਾਂਦਾ ਹੈ। ਇਸ ਕੱਪੜੇ ਨੂੰ ਚੀਥੜਾ ਜਾਂ ਪਰੋਲਾ ਕਿਹਾ ਜਾਂਦਾ ਹੈ। ਥੋੜ੍ਹੇ-ਥੋੜ੍ਹੇ ਸਮੇਂ ਬਾਅਦ ਚੱਕੀ ਦੇ ਪੁੜਾਂ ਨੂੰ ਲੋਹੇ ਦੇ ਸ਼ਸਤਰ ਨਾਲ ਖਰ੍ਹਵਾ ਕੀਤਾ ਜਾਂਦਾ ਹੈ ਤਾਂ ਜੁ ਇਹ ਦਾਣਿਆਂ ਨੂੰ ਚੰਗੀ ਤਰ੍ਹਾਂ ਪੀਹ ਸਕਣ। ਆਮ ਬੋਲ-ਚਾਲ ਵਿਚ ਇਸ ਸ਼ਸਤਰ ਨੂੰ 'ਰਾਹਾ' ਕਿਹਾ ਜਾਂਦਾ ਹੈ। ਪੁੜ ਖਰ੍ਹਵੇ ਕਰਨ ਦੀ ਇਸ ਕ੍ਰਿਆ ਨੂੰ 'ਰਾਹੁਣਾ' ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਪੁੜ ਸ਼ਬਦ ਧਰਤੀ ਅਤੇ ਅਕਾਸ਼ ਲਈ ਵੀ ਵਰਤੇ ਗਏ ਹਨ। ਆਮ ਗਿਆਨ ਲਈ ਇਹ ਜਾਣ ਲੈਣਾ ਚਾਹੀਦਾ ਹੈ ਕਿ ਪਹਿਲੇ ਸਮਿਆਂ ਵਿਚ ਘਰਾਂ ਅੰਦਰ ਖਾਣ ਵਾਲੇ ਪਦਾਰਥ ਰੱਖਣ ਲਈ ਛੱਤ ਨਾਲ ਟੋਕਰਾ/ਟੋਕਰੀ ਲਟਕਾਇਆ ਹੁੰਦਾ ਸੀ, ਜਿਸ ਨੂੰ ਛਿੱਕਾ ਕਿਹਾ ਜਾਂਦਾ ਸੀ। (ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਸਫਾ ੪੩੩, ੭੭੯, ੪੫੧, ੩੩੩, ੯੬੪, ੪੭੧, ੧੦੭੭, ੩੬੮, ੪੪੧ ਅਤੇ ੪੯੨)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਕਈ ਸ਼ਬਦ ਅਤੇ ਸਲੋਕ ਸੁਸ਼ੋਭਿਤ ਹਨ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਸ਼ਬਦ 'ਚੱਕੀ' ਅਤੇ ਇਸ ਨਾਲ ਸੰਬੰਧਿਤ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਭਗਤ ਕਬੀਰ ਜੀ ਦੁਆਰਾ ਉਚਾਰਿਆ ਅਜਿਹਾ ਇਕ ਸ਼ਬਦ ਇਸ ਪ੍ਰਕਾਰ ਹੈ:

*ਸੁਰਹ ਕੀ ਜੈਸੀ ਤੇਰੀ ਚਾਲ॥*
*ਤੇਰੀ ਪੂੰਛਟ ਊਪਰਿ ਝਮਕ ਬਾਲ॥੧॥*
*ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*
*ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥੧॥ ਰਹਾਉ॥*
*ਚਾਕੀ ਚਾਟਹਿ ਚੂਨੁ ਖਾਹਿ॥ ਚਾਕੀ ਕਾ ਚੀਥਰਾ ਕਹਾਂ ਲੈ ਜਾਹਿ॥੨॥*
*ਛੀਕੇ ਪਰ ਤੇਰੀ ਬਹੁਤੁ ਡੀਠਿ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ॥੩॥*
*ਕਹਿ ਕਬੀਰ ਭੋਗ ਭਲੇ ਕੀਨ॥ ਮਤਿ ਕੋਊ ਮਾਰੈ ਈਂਟ ਢੇਮ॥੪॥੧॥*

*(ਪੰਨਾ ੧੧੯੬)*

ਚੱਕੀ ਦਾ ਦ੍ਰਿਸ਼ਟਾਂਤ ਦੇ ਕੇ ਰਾਗੁ ਮਾਝ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਿਆ ਇਕ ਸਲੋਕ ਇਸ ਪ੍ਰਕਾਰ ਹੈ:

*ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ॥*
*ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥*
*ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥*
*ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥੧॥* *(ਪੰਨਾ ੧੪੨)*

ਅਰਥ ਹਨ: (ਜਦੋਂ ਕਣਕ ਆਦਿਕ ਫ਼ਸਲ ਦਾ ਬੂਟਾ) ਪੱਕ ਜਾਂਦਾ ਹੈ ਤਾਂ (ਉੱਤੋਂ-ਉੱਤੋਂ) ਵੱਢ ਲਈਦਾ ਹੈ, (ਕਣਕ ਦੀ) ਨਾੜ ਤੇ (ਪੈਲੀ ਦੀ) ਵਾੜ ਪਿੱਛੇ ਰਹਿ ਜਾਂਦੀ ਹੈ।

ਇਸ ਨੂੰ ਸਿੱਟਿਆਂ ਸਮੇਤ ਗਾਹ ਲਈਦਾ ਹੈ, ਤੇ ਬੋਹਲ ਉਡਾ ਕੇ ਦਾਣੇ ਕੱਢ ਲਈਦੇ ਹਨ।

ਚੱਕੀ ਦੇ ਦੋਵੇਂ ਪੁੜ ਰੱਖ ਕੇ (ਇਨ੍ਹਾਂ ਦਾਣਿਆਂ ਨੂੰ) ਪੀਹਣ ਲਈ (ਪ੍ਰਾਣੀ) ਆ ਬੈਠਦਾ ਹੈ, (ਪਰ) ਹੇ ਨਾਨਕ! ਇਕ ਅਚਰਜ ਤਮਾਸ਼ਾ ਦੇਖਿਆ ਹੈ, ਜੋ ਦਾਣੇ (ਚੱਕੀ ਦੇ) ਦਰ 'ਤੇ (ਭਾਵ ਕਿੱਲੀ ਦੇ ਨੇੜੇ) ਰਹਿੰਦੇ ਹਨ, ਉਹ ਪੀਸਣੋਂ ਬਚ ਜਾਂਦੇ ਹਨ। (ਇਸੇ ਤਰ੍ਹਾਂ), ਜੋ ਮਨੁੱਖ ਪ੍ਰਭੂ ਦੇ ਦਰ 'ਤੇ ਰਹਿੰਦੇ ਹਨ, ਉਨ੍ਹਾਂ ਨੂੰ ਜਗਤ ਦੇ ਵਿਕਾਰ ਪੋਹ ਨਹੀਂ ਸਕਦੇ)।

ਰਾਗੁ ਮਾਲੀ ਗਉੜਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਾਰੇ ਨਿਮਨ ਸ਼ਬਦ ਵਿਚ ਵੀ ਚੱਕੀ ਦੀ ਉਦਾਹਰਨ ਦਿੱਤੀ ਗਈ ਹੈ:

*ਐਸੋ ਸਹਾਈ ਹਰਿ ਕੋ ਨਾਮ॥ ਸਾਧਸੰਗਤਿ ਭਜੁ ਪੂਰਨ ਕਾਮ॥੧॥ ਰਹਾਉ॥*
*ਬੂਡਤ ਕਉ ਜੈਸੇ ਬੇੜੀ ਮਿਲਤ॥ ਬੂਝਤ ਦੀਪਕ ਮਿਲਤ ਤਿਲਤ॥*
*ਜਲਤ ਅਗਨੀ ਮਿਲਤ ਨੀਰ॥ ਜੈਸੇ ਬਾਰਿਕ ਮੁਖਹਿ ਖੀਰ॥੧॥*
*ਜੈਸੇ ਰਣ ਮਹਿ ਸਖਾ ਭ੍ਰਾਤ॥ ਜੈਸੇ ਭੂਖੇ ਭੋਜਨ ਮਾਤ॥*
*ਜੈਸੇ ਕਿਰਖਹਿ ਬਰਸ ਮੇਘ॥ ਜੈਸੇ ਪਾਲਨ ਸਰਨਿ ਸੇਂਘ॥੨॥*
*ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ॥*
*ਜੈਸੋ ਆਂਡੋ ਹਿਰਦੇ ਮਾਹਿ॥ ਜੈਸੋ ਦਾਨੋ ਚਕੀ ਦਰਾਹਿ॥੩॥*
*ਬਹੁਤੁ ਓਪਮਾ ਥੋਰ ਕਹੀ॥ ਹਰਿ ਅਗਮ ਅਗਮ ਅਗਾਧਿ ਤੁਹੀ॥*
*ਊਚ ਮੂਚੌ ਬਹੁ ਅਪਾਰ॥ ਸਿਮਰਤ ਨਾਨਕ ਤਰੇ ਸਾਰ॥੪॥* *(ਪੰਨਾ ੯੮੬)*

ਅਰਥ ਹਨ: ਹੇ ਭਾਈ! ਸਾਧ ਸੰਗਤ ਵਿਚ (ਟਿਕ ਕੇ) ਪਰਮਾਤਮਾ ਦਾ ਨਾਮ ਜਪਿਆ ਕਰ। ਤੇਰੇ ਸਾਰੇ ਮਨੋਰਥ ਪੂਰੇ ਹੁੰਦੇ ਰਹਿਣਗੇ। ਹੇ ਭਾਈ! ਪਰਮਾਤਮਾ ਦਾ ਨਾਮ ਇਉਂ ਮਦਦਗਾਰ ਹੁੰਦਾ ਹੈ... ਜਿਵੇਂ ਦਾਣੇ ਚੱਕੀ ਦੀ ਕਿੱਲੀ ਨਾਲ (ਟਿਕੇ ਹੋਏ ਪੀਸਣੋਂ ਬਚੇ ਰਹਿੰਦੇ ਹਨ)।

ਇਨ੍ਹਾਂ ਕੁ ਸਮਝਾਉਣ ਤੋਂ ਬਾਅਦ ਮੈਂ ਆਪਣੇ ਬੇਟੇ ਨੂੰ ਦੱਸਿਆ ਕਿ ਵਿਚਾਰ ਅਧੀਨ ਬਾਣੀ ਦੇ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਟੀਕਾਕਾਰ ਪ੍ਰੋ. ਸਾਹਿਬ ਸਿੰਘ) ਵਿੱਚੋਂ ਲਏ ਗਏ ਹਨ।

ਇਹ ਸਭ ਸੁਣਨ ਉਪਰੰਤ ਉਹ ਬਹੁਤ ਖੁਸ਼ ਸੀ ਅਤੇ ਕਹਿ ਰਿਹਾ ਸੀ ਕਿ ਚੱਕੀ ਦੀ ਬਣਤਰ ਅਤੇ ਕਾਰਜਵਿਧੀ ਬਾਰੇ ਜਾਣਕਾਰੀ ਹਰ ਗੁਰਸਿੱਖ ਵਾਸਤੇ ਲਾਭਕਾਰੀ ਹੈ ਕਿਉਂ ਜੁ ਇਹ ਜਾਣਕਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਉਨ੍ਹਾਂ ਸ਼ਬਦਾਂ ਅਤੇ ਸਲੋਕਾਂ ਦੁਆਰਾ ਮਿਲਦੇ ਅਧਿਆਤਮਿਕ ਉਪਦੇਸ਼ ਸਮਝਣ ਵਿਚ ਸਹਾਈ ਹੁੰਦੀ ਹੈ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ 'ਚੱਕੀ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

■

# ਗੁਰਬਾਣੀ ਵਿਚ ਮਨ, ਆਤਮਾ ਅਤੇ ਪਰਮਾਤਮਾ

-ਪ੍ਰੋ. ਸੁਰਿੰਦਰ ਕੌਰ*

ਸੁਣਨਾ, ਦੇਖਣਾ, ਮਹਿਸੂਸ ਕਰਨਾ, ਯਾਦ ਰੱਖਣਾ, ਚੇਤੇ ਕਰਨਾ, ਖੁਸ਼ ਹੋਣਾ, ਰੋਣਾ, ਉਦਾਸ ਹੋਣਾ, ਪਛਤਾਵਾ ਕਰਨਾ ਆਦਿ ਮਨੁੱਖੀ ਕਿਰਿਆਵਾਂ ਸਾਰੀਆਂ ਹੀ, ਮਨ ਮਹਿਸੂਸਦਾ, ਭੋਗਦਾ ਤੇ ਯਾਦ ਰੱਖਦਾ ਹੈ। ਮਨੁੱਖੀ ਭਾਵਨਾਵਾਂ ਸਾਰੀਆਂ ਹੀ ਮਨ ਨਾਲ ਜੁੜੀਆਂ ਹੋਈਆਂ ਹਨ। ਸਰੀਰ ਤੋਂ ਪਹਿਲਾਂ ਤੇ ਸਰੀਰ ਤੋਂ ਬਾਅਦ ਮਨ ਲਗਾਤਾਰ ਕਿਰਿਆਸ਼ੀਲ ਰਹਿੰਦਾ ਹੈ। ਕਾਲ ਅਨੁਸਾਰ ਭੂਤ, ਵਰਤਮਾਨ ਅਤੇ ਭਵਿੱਖ ਨਾਲ ਸੰਬੰਧ ਰੱਖਦਾ ਹੈ। ਪਰਮਾਤਮਾ ਪ੍ਰਾਣਾਂ ਦਾ ਦਾਤਾ ਹੈ। ਉਹੋ ਹੀ ਪ੍ਰਾਣਾਂ ਦਾ ਆਧਾਰ ਹੈ, ਸੂਖਮ ਸ਼ਕਤੀ ਹੈ, ਇਸੇ ਸਹਾਰੇ ਮਨ ਉੱਡਦਾ ਹੈ, ਪ੍ਰਾਣਾਂ ਨਾਲ ਹੀ ਸਰੀਰ ਦਾ ਖਹਿੜਾ ਛੱਡ ਜਾਦਾ ਹੈ, ਪਰ ਕੀਤੇ ਕਾਰਜ ਨਹੀਂ ਮਿਟਦੇ ਸੋ ਸੂਖ਼ਮ ਅੰਸ਼ ਸਭ ਕੁਝ ਭੋਗਦਾ ਰਹਿੰਦਾ ਹੈ। ਗੁਰਬਾਣੀ ਵਿਚ ਆਉਂਦਾ ਹੈ:

*ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ॥* (ਪੰਨਾ ੯੪੪)

ਅਰਥਾਤ ਮਨ ਦਾ ਆਧਾਰ ਪ੍ਰਾਣ ਕਹੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥*
*ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥* (ਪੰਨਾ ੯੪੫)

ਅਰਥਾਤ ਮਨ ਠੀਕ ਹੀ ਨਿਹਚਲ ਹਿਰਦੇ ਅੰਦਰ ਵੱਸਦਾ ਹੈ। ਨਾਭੀ (ਧੁਨੀ) ਰੂਪੀ ਘਰ ਵਿਚ ਪਵਣ (ਸਵਾਸਾਂ ਜਾਂ ਪ੍ਰਾਣਾਂ) ਦੇ ਆਸਣ ਉੱਪਰ ਬੈਠਦਾ ਹੈ। ਪਰਮਾਤਮਾ ਮਨ ਦੇ ਅੰਦਰ ਹੀ ਹੈ। ਗੁਰਬਾਣੀ ਵਿਚ ਦਰਜ ਹੈ:

*ਪੂਜਨ ਚਾਲੀ ਬ੍ਰਹਮ ਠਾਇ॥*
*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥* (ਪੰਨਾ ੧੧੯੫)

ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ ਕਿ ਇਹ ਮਨ ਪ੍ਰਭੂ ਨੂੰ ਵਿਸਾਰ ਕੇ ਵਿਚਾਰ ਨਹੀਂ ਕਰਦਾ ਕਿ ਜਿਨ੍ਹਾਂ ਵੈਰੀਆਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨਾਲ ਉਲਝਿਆ ਰਹਿੰਦਾ ਹੈ, ਉਨ੍ਹਾਂ ਕਿਸੇ ਸਾਥ ਨਹੀਂ ਦੇਣਾ।

*ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ॥*
*ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ॥* (ਪੰਨਾ ੬੦੯)

ਮਨ ਪਵਣ ਵਾਂਗ ਹੈ, ਪ੍ਰਭੂ ਦੇ ਨਾਮ ਨਾਲ ਹੀ ਇਸ ਨੂੰ ਸੁਖ ਵਿਆਪਦਾ ਹੈ। ਗੁਰਬਾਣੀ ਅਨੁਸਾਰ:

* ਗੁਰੂ ਨਾਨਕ ਕਾਲਜ, ਮੋਗਾ। ਮੋ: ੯੪੬੩੯-੨੦੬੬੮

*ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥* *(ਪੰਨਾ ੬੩੪)*

ਇਹ ਪਵਣ ਸਭ ਸਰੀਰਾਂ ਵਿਚ ਇੱਕੋ ਤਰ੍ਹਾਂ ਦੀ ਵਹਿ ਰਹੀ ਹੈ ਤੇ ਇਸੇ ਆਸਰੇ ਸਭਨਾਂ ਦਾ ਜੀਵਨ ਹੈ। ਗੁਰਬਾਣੀ ਇਸ ਗੱਲ ਦੀ ਗਵਾਹੀ ਭਰਦੀ ਹੈ:

*ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ॥*

*(ਪੰਨਾ ੧੦੬੧)*

ਗੁਰਬਾਣੀ ਸਪਸ਼ਟ ਕਰਦੀ ਹੈ ਕਿ ਸ਼ਬਦ ਵਿਚਾਰਦਿਆਂ ਨਿਰਮਲ ਹੋਇਆ ਮਨ ਪਰਮਾਤਮਾ ਦੇ ਗੁਣ ਗਾਉਂਦਾ ਹੈ ਤੇ ਗੁਰੂ ਦੀ ਮੱਤ ਨਾਲ ਆਪਣੇ ਆਪੇ ਨੂੰ ਪਛਾਣ ਕੇ ਆਪਣੇ ਅਸਲੀ ਘਰ ਨਿਵਾਸ ਕਰਦਾ ਹੈ ਅਰਥਾਤ ਪਰਮਾਤਮਾ ਵਿਚ ਸਮਾ ਜਾਂਦਾ ਹੈ:

*ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ॥*
*ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ॥* *(ਪੰਨਾ ੫੬੫)*

ਮਨ ਦੀ ਖੁਰਾਕ ਵੀ ਪਰਮਾਤਮਾ ਦਾ ਨਾਮ ਹੀ ਹੈ:

*ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ॥* *(ਪੰਨਾ ੭੫੬)*

ਆਪਣਾ ਆਪ ਜਾਣ ਕੇ, ਪਛਾਣ ਕੇ, ਬੁਝ ਕੇ ਆਖਿਰ ਮਨ ਉਸੇ ਪਰਮਾਤਮਾ ਦਾ ਹੀ ਰੂਪ ਹੋ ਜਾਂਦਾ ਹੈ। ਗੁਰਬਾਣੀ ਅਨੁਸਾਰ:

*ਆਤਮੁ ਚੀਨ੍ਹਿ ਭਏ ਨਿਰੰਕਾਰੀ॥* *(ਪੰਨਾ ੪੧੫)*

ਮਨ ਦਾ ਨਿਰ-ਆਕਾਰ ਹੋ ਜਾਣਾ ਹੀ ਇਹ ਸਿੱਧ ਕਰਦਾ ਹੈ ਕਿ ਇਹ ਆਕਾਰ ਵਾਲੀ ਹੋਂਦ ਤੋਂ ਪੈਦਾ ਨਹੀਂ ਹੋਇਆ । ਮਨ ਵਿਚ ਉਹ ਸੱਚੀ ਆਤਮਾ ਹੈ ਜਿਸ ਨੇ ਆਖਿਰ ਉਸ ਪਰਮਾਤਮਾ ਵਿਚ ਰਚ ਜਾਣਾ ਹੈ। ਗੁਰਬਾਣੀ ਦਾ ਫੁਰਮਾਨ ਹੈ :

*ਤਨ ਮਹਿ ਮਨੂਆ ਮਨ ਮਹਿ ਸਾਚਾ॥*
*ਸੋ ਸਾਚਾ ਮਿਲਿ ਸਾਚੇ ਰਾਚਾ॥* *(ਪੰਨਾ ੬੮੬)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ:

*ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥* *(ਪੰਨਾ ੮੭੯)*

ਅਰਥਾਤ ਮਨ ਦੇ ਅੰਦਰ ਹੀ ਪਰਮਾਤਮਾ ਦੀ ਜੋਤ ਹੈ ਅਤੇ ਜਦੋਂ ਮਨ ਇਸ ਜੋਤ ਨਾਲ ਇਕਸੁਰਤਾ ਪ੍ਰਾਪਤ ਕਰ ਲੈਂਦਾ ਹੈ ਤਾਂ ਪੰਜ ਗਿਆਨ ਇੰਦਰੇ ਜੋ ਪਹਿਲੋਂ ਮਨ ਨੂੰ ਭਟਕਾਉਂਦੇ ਸਨ, ਗੁਰ ਭਾਈਆਂ ਵਾਂਗ ਹੋ ਜਾਂਦੇ ਹਨ। ਗੁਰਬਾਣੀ ਅੰਦਰ ਹੀ ਇਹ ਵਿਚਾਰ ਵੀ ਦਰਜ ਹਨ ਕਿ ਮਨ ਪੰਜ ਤੱਤਾਂ ਤੋਂ ਰਚੇ ਸੰਸਾਰ ਅੰਦਰ ਪ੍ਰਦੇਸੀ ਬਣ ਕੇ ਆਇਆ ਹੈ ਤੇ ਇਸ ਨੇ ਵਾਪਸ ਆਪਣੇ ਦੇਸ਼ ਜਾਣਾ ਹੈ।

*ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥* *(ਪੰਨਾ ੪੫੧)*

ਵਿਕਾਰਾਂ ਤੋਂ ਰਹਿਤ ਮਨ ਹੀ ਸੱਚ ਅੰਦਰ ਲਿਵਲੀਨ ਹੋ ਸਕਦਾ ਹੈ। ਸਥਿਰ ਹੋਏ ਮਨ ਦੀ ਵਡਿਆਈ ਬਹੁਤ ਹੈ, ਕਿਉਂਕਿ ਸਥਿਰ ਹੋਇਆ ਮਨ ਬਹੁਤ ਕੁਝ ਪਾ ਸਕਦਾ ਹੈ। ਗੁਰਬਾਣੀ ਦਾ ਫੁਰਮਾਨ ਹੈ :

*ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥* (ਪੰਨਾ ੫੭)

ਮਨ ਨੂੰ ਸਥਿਰ ਰੱਖਣ ਦੀ ਵਿਧੀ ਵੀ ਬਾਣੀ ਅੰਦਰ ਦੱਸੀ ਹੈ ਕਿ ਜੇਕਰ ਮਨੁੱਖ ਆਪਣੇ ਨਿੱਤ ਕੀਤੇ ਜਾਂਦੇ ਕੰਮਾਂ ਦਾ ਆਧਾਰ ਸੱਚ ਨੂੰ ਬਣਾ ਲਵੇ ਤਾਂ ਮਨ ਡੋਲਦਾ ਨਹੀਂ।

*ਇਹੁ ਮਨੁ ਡੋਲਤ ਤਉ ਠਹਰਾਵੈ॥*
*ਸਚੁ ਕਰਣੀ ਕਰਿ ਕਾਰ ਕਮਾਵੈ॥* (ਪੰਨਾ ੧੩੪੪)

ਜਦੋਂ ਇਸ ਮਨ ਦਾ ਮਾਇਆ ਨਾਲ ਮੇਲ ਹੁੰਦਾ ਹੈ ਤਾਂ ਇਹ ਮਾਇਆ ਰੂਪ ਹੋ ਜਾਂਦਾ ਹੈ, ਜਦੋਂ ਇਸ ਮਨ ਦਾ ਪਰਮਾਤਮਾ ਨਾਲ ਮੇਲ ਹੁੰਦਾ ਹੈ ਤਾਂ ਇਹ ਅਨੰਦ ਸਰੂਪ ਹੋ ਜਾਂਦਾ ਹੈ । ਇਹ ਮਨ ਪੰਜਾਂ ਤੱਤਾਂ ਨਾਲ ਮਿਲ ਕੇ ਜੀਵ ਕਹਾਉਂਦਾ ਹੈ ਜਦੋਂ ਮਨੁੱਖ ਇਸ ਮਨ ਨੂੰ ਵੱਸ ਕਰ ਕੇ ਤੁਰੀਆ ਭਾਵ ਖਿੜਾਉ ਵਿਚ ਰਹਿੰਦਾ ਹੈ ਤਾਂ ਇਹ ਤਿੰਨ ਲੋਕਾਂ ਦੀਆਂ ਗੱਲਾਂ ਸੁਣਾਉਂਦਾ ਹੈ। ਭਾਵ ਇਸ ਨੂੰ ਸਾਰੇ ਸੰਸਾਰ ਦੀ ਸੋਝੀ ਹੋ ਜਾਂਦੀ ਹੈ।

*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥*
(ਪੰਨਾ ੩੪੨)

ਇਸ ਮਨ ਨੂੰ ਹੀ ਗੁਰਬਾਣੀ ਵਿਚ ਰੱਬੀ ਨੂਰ ਦਾ ਸਰੂਪ ਦੱਸਦਿਆਂ ਕਿਹਾ ਗਿਆ ਹੈ ਕਿ ਹੇ ਮਨ! ਪ੍ਰਭੂ ਜੀ ਤੇਰੇ ਨਾਲ ਹੈ ਗੁਰੂ ਦੀ ਮੱਤ ਦੁਆਰਾ ਉਸ ਜੋਤ ਦਾ ਅਨੰਦ ਮਾਣ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* (ਪੰਨਾ ੪੪੧)

ਗੁਰਬਾਣੀ ਵਿਚ ਸਪਸ਼ਟ ਕਿਹਾ ਗਿਆ ਹੈ ਕਿ ਆਤਮਾ ਪਰਮਾਤਮਾ ਦਾ ਰੂਪ ਹੈ ਅਤੇ ਪਰਮਾਤਮਾ ਹੀ ਜੀਵਾਤਮਾ ਵਿਚ ਹੈ (ਇਹੋ ਜਿਹਾ) ਹਰੀ ਸ਼ਬਦ ਦੁਆਰਾ ਵਿਚਾਰ ਕੇ ਪਾਈਦਾ ਹੈ।

*ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥*
(ਪੰਨਾ ੧੦੩੦)

ਗੁਰਬਾਣੀ ਦੱਸਦੀ ਹੈ ਕਿ ਹੇ ਭਾਈ! ਤੁਸੀਂ ਇਹ ਹੈਰਾਨ ਕਰਨ ਵਾਲੀ ਕਥਾ ਸੁਣੋ ਜੋ ਵੱਡੀ ਅਨੂਪਮ (ਅਦੁੱਤੀ) ਹੈ। (ਉਹ ਇਹ ਕਿ) ਜੀਵਾਤਮਾ (ਉਸ) ਪਰਮਾਤਮਾ ਦਾ ਹੀ ਰੂਪ ਹੈ।

*ਅਚਰਜ ਕਥਾ ਮਹਾ ਅਨੂਪ॥*
*ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥* (ਪੰਨਾ ੮੬੮)

ਗੁਰਬਾਣੀ ਗਵਾਹੀ ਭਰਦੀ ਹੈ ਕਿ ਆਤਮਾ ਹੀ ਪਰਮਾਤਮਾ ਹੈ ਜੇ ਕੋਈ ਇਸ ਨਿਰਗੁਣ ਤੇ ਸਰਗੁਣ ਦੀ ਅਭੇਦਤਾ ਨੂੰ ਸਮਝ ਲਵੇ ਨਾਨਕ ਉਸ ਦਾ ਸੇਵਕ ਹੈ ਅਤੇ ਉਹੀ ਵਹਿਗੁਰੂ ਦਾ ਸਰੂਪ ਹੈ। (ਬਾਕੀ ਸਫ਼ਾ ੫੪ 'ਤੇ)

# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਪੰਜਾਬ ਦੀ ਧਰਤੀ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦੇ ਪੈਰਾਂ ਥੱਲੇ ਲਤਾੜੀ ਜਾਂਦੀ ਰਹੀ ਹੈ। ਇੱਥੋਂ ਦੇ ਲੋਕਾਂ ਨੂੰ ਰੋਜ਼-ਰੋਜ਼ ਮੁਸੀਬਤਾਂ ਦਾ ਸਾਹਮਣਾ ਕਰਦਿਆਂ ਧਾੜਵੀਆਂ ਦੇ ਹੱਥੋਂ ਅਪਮਾਨਿਤ ਹੋਣਾ ਪੈ ਰਿਹਾ ਸੀ। ਗੁਰੂ ਸਾਹਿਬਾਨ ਇੱਥੋਂ ਦੀ ਦੱਬੀ-ਕੁਚਲੀ, ਸਾਹਸਤਹੀਣ ਤੇ ਨਿਰਾਸ਼ਤਾ ਵਿਚ ਘਿਰੀ ਜਨਤਾ ਲਈ ਅਧਿਆਤਮਿਕ ਗਿਆਨ, ਉੱਦਮ, ਸੂਰਬੀਰਤਾ, ਆਤਮ-ਸਨਮਾਨ, ਆਤਮ-ਵਿਸ਼ਵਾਸ, ਜੂਝ-ਮਰਨ ਦਾ ਚਾਉ ਅਤੇ ਫਤਿਹ ਦੀ ਚੜ੍ਹਦੀ ਕਲਾ ਵਾਲੇ ਜੀਵਨ ਦਾ ਸੁਨੇਹਾ ਲੈ ਕੇ ਆਏ। ਉਨ੍ਹਾਂ ਨੇ ਆਪਣੇ ਮਹਾਨ ਅਗੰਮੀ ਜੀਵਨ, ਸੱਚੀ-ਸੁੱਚੀ ਕਹਿਣੀ ਤੇ ਕਰਨੀ ਤੇ ਅੰਮ੍ਰਿਤ ਬਾਣੀ ਨਾਲ ਪੰਜਾਬ ਦੇ ਲੋਕਾਂ ਵਿਚ ਇਕ ਨਵੇਂ ਜੀਵਨ ਦਾ ਸੰਚਾਰ ਕਰ ਦਿੱਤਾ। ਗੁਰਮਤਿ ਦੇ ਆਦਰਸ਼ਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਸ਼ਕਤੀ ਦੇ ਧਾਰਨੀ ਸੰਤ-ਸਿਪਾਹੀ ਤਥਾ ਇਕ ਸੁਤੰਤਰ ਤੇ ਸੰਪੂਰਨ ਮਨੁੱਖ 'ਖਾਲਸਾ' ਦੀ ਸਾਜਨਾ ਕੀਤੀ। ਖਾਲਸਾ ਪੰਥ ਦੀ ਸਾਜਨਾ ਨਾਲ ਪੰਜਾਬ ਦੇ ਤ੍ਰਾਸੇ ਹੋਏ ਲੋਕਾਂ ਦੇ ਚਿਹਰੇ 'ਤੇ ਇਕ ਜਲਾਲ ਚਮਕਣ ਲੱਗਾ। ਇਕ-ਇਕ ਸਿੰਘ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਦਾ ਸੀ। ਮੁਗ਼ਲ ਹਕੂਮਤ, ਧਾਰਮਿਕ ਅਤੇ ਸਮਾਜਿਕ ਕੱਟੜਪੰਥੀਆਂ ਅਤੇ ਸਥਾਨਕ ਰਜਵਾੜਿਆਂ ਨੇ ਇਸ ਨਵੀਂ ਪੈਦਾ ਹੋਈ ਰੋਸ਼ਨੀ ਨੂੰ ਖਤਮ ਕਰਨ ਦਾ ਯਤਨ ਕੀਤਾ ਕਿਉਂਕਿ ਉਹ ਆਪਣੇ ਆਪ ਨੂੰ ਜੀਵਨ ਵਿਚ ਆਈਆਂ ਢੇਰ ਕਮੀਆਂ-ਕਮਜ਼ੋਰੀਆਂ ਕਾਰਨ ਇਨ੍ਹਾਂ ਨਵੇਂ ਸਜੇ ਸਿੰਘਾਂ/ਖਾਲਸਾ ਪੰਥ ਦੇ ਸਾਹਮਣੇ ਬੌਣੇ ਮਹਿਸੂਸ ਕਰਨ ਲੱਗ ਪਏ ਸਨ। ਇਸ ਤੋਂ ਵੀ ਮਹੱਤਵਪੂਰਨ ਗੱਲ ਇਹ ਸੀ ਕਿ ਇਸ ਨਵੀਂ ਰੋਸ਼ਨੀ ਕਾਰਨ ਸਮਾਜਿਕ ਵਰਨ-ਵੰਡ, ਜਾਗੀਰਦਾਰੀ ਸਿਸਟਮ ਅਤੇ ਰਜਵਾੜਾਸ਼ਾਹੀ ਦੀਆਂ ਡੂੰਘੀਆਂ, ਮਜ਼ਬੂਤ ਜੜ੍ਹਾਂ ਉੱਤੇ ਇਕ ਕਰਾਰੀ ਸੱਟ ਵੱਜੀ ਸੀ। ਇਹ ਦਲਿਤਾਂ, ਕਿਰਤੀਆਂ, ਨਿਮਾਣਿਆਂ ਅਤੇ ਨਿਤਾਣਿਆਂ ਦੇ ਮਹਾਨ ਇਨਕਲਾਬ ਦੀ ਸ਼ੁਰੂਆਤ ਸੀ। ਇਹ ਇਕ ਮੁਕੰਮਲ ਅਤੇ ਸੰਪੂਰਨ ਕ੍ਰਾਂਤੀ ਦਾ ਆਗਾਜ਼ ਸੀ, ਇਸ ਸੰਘਰਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਅਨੇਕ ਸਿੰਘ-ਸਿੰਘਣੀਆਂ ਅਤੇ ਭੁਝੰਗੀਆਂ ਨੇ ਸ਼ਹੀਦੀ ਪਾਈ। ਘੱਟ ਗਿਣਤੀ ਵਿਚ ਹੋਣ 'ਤੇ ਵੀ ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ (ਹੁਣ ਮੁਕਤਸਰ ਸਾਹਿਬ) ਦੇ ਸਥਾਨ 'ਤੇ ਸਿੰਘਾਂ ਨੇ ਸ਼ਾਹੀ ਫੌਜ ਦਾ ਮੂੰਹ ਮੋੜ ਦਿੱਤਾ ਸੀ। ਅਸਲ ਵਿਚ ਇਹ ਸੰਘਰਸ਼ ਦਾ ਸਿਧਾਂਤ ਸ੍ਰੀ ਗੁਰੂ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਨਾਨਕ ਦੇਵ ਜੀ ਨੇ ਇਉਂ ਸਪਸ਼ਟ ਕੀਤਾ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* (ਪੰਨਾ ੧੪੧੨)

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਗਿਆ ਕਿ

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥* (ਪੰਨਾ ੧੦੯੬)

ਦੁਨੀਆ ਦੇ ਵੱਖ-ਵੱਖ ਧਰਮਾਂ ਅਤੇ ਸਮਾਜਾਂ ਨੇ ਮਨੁੱਖ ਨੂੰ ਜੀਵਨ-ਜੁਗਤ ਤਾਂ ਸਮਝਾਈ ਹੈ ਪਰੰਤੂ ਗੁਰਮਤਿ ਨੇ ਮਨੁੱਖ ਨੂੰ ਮਰਨ ਦੀ ਜੁਗਤ ਵੀ ਸਮਝਾਈ ਅਤੇ ਮਨੁੱਖ ਦੇ ਮਨ ਵਿੱਚੋਂ ਮੌਤ ਦਾ ਡਰ ਦੂਰ ਕੀਤਾ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (ਪੰਨਾ ੧੩੬੫)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਫੁਰਮਾਇਆ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* (ਪੰਨਾ ੫੮੦)

ਇਸ ਜੁਗਤ ਦਾ ਨਤੀਜਾ ਹੀ ਸੀ ਕਿ ਅਨੇਕ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਨੇ "ਹੁਕਮਿ ਰਜਾਈ" ਤਥਾ ਭਾਣੇ ਵਿਚ ਰਹਿੰਦਿਆ ਨਿਰਭੈ, ਨਿਡਰ ਅਤੇ ਅਡੋਲ ਰਹਿੰਦਿਆਂ ਅਣਕਿਆਸੇ ਤਸੀਹੇ ਝੱਲੇ ਅਤੇ ਸ਼ਹੀਦੀਆਂ ਪਾਈਆਂ। ਗੁਰਮਤਿ ਨੇ ਲੋਕਾਂ ਅੰਦਰ "ਕਬੀਰ ਮੁਹਿ ਮਰਨੇ ਕਾ ਚਾੳੁ ਹੈ" ਤਥਾ "ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ" ਦਾ ਜਜ਼ਬਾ ਪੈਦਾ ਕਰ ਦਿੱਤਾ। ਜਿਸ ਰਸਤੇ ਚੱਲਦਿਆਂ ਖਾਲਸਾ ਪੰਥ ਨੇ ਇਤਿਹਾਸ ਦਾ ਰੁਖ਼ ਹੀ ਮੋੜ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾਇਆ ਤੇ ਖਾਲਸੇ ਦਾ ਆਗੂ ਥਾਪ ਕੇ ਜ਼ਾਲਮਾਂ ਦੀ ਸੋਧ ਕਰਨ ਅਤੇ "ਹਲੇਮੀ ਰਾਜ ਦੀ ਸਥਾਪਨਾ" ਕਰਨ ਹਿਤ ਪੰਜਾਬ ਵੱਲ ਤੋਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਪੰਜਾਬ ਵਿਚ ਇਕ ਅਜਿਹਾ ਸਿੰਘ-ਨਾਦ ਪੈਦਾ ਕੀਤਾ ਕਿ ਮੁਗ਼ਲ ਰਾਜ ਦੇ ਮਹਿਲ ਢਹਿ-ਢੇਰੀ ਹੋਣ ਲੱਗੇ। ਡਰਾਉਣੇ ਅਤੇ ਜ਼ਾਲਮ ਸੂਬੇਦਾਰ ਅਤੇ ਵੱਡੇ-ਵੱਡੇ ਫੌਜਦਾਰ ਖੁਦ ਡਰ ਨਾਲ ਕੰਬਣ ਲੱਗ ਪਏ। ਖਾਲਸੇ ਨੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਦੇ ਰਾਜ, ਸਮਾਜ ਤੇ ਅਰਥ-ਵਿਵਸਥਾ ਨੂੰ ਪਲਟ ਕੇ ਰੱਖ ਦਿੱਤਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ੧੬ ਅਕਤੂਬਰ ੧੬੭੦ ਈ: ਨੂੰ ਪੁਣਛ ਜ਼ਿਲ੍ਹੇ ਵਿਚ ਰਾਜੌਰੀ ਦੇ ਇਲਾਕੇ ਵਿਚ ਹੋਇਆ। ਉਸ ਦੇ ਪਿਤਾ ਜੀ ਰਾਮਦੇਵ ਭਾਰਦਵਾਜ ਰਾਜਪੂਤ ਸਨ ਜੋ ਖੇਤੀਬਾੜੀ ਦੀ ਕਿਰਤ ਕਮਾਈ ਕਰਦੇ ਸਨ। ਬਾਬਾ ਬੰਦਾ ਸਿੰਘ ਦਾ ਪਹਿਲਾ ਨਾਂ ਲਛਮਣ ਦੇਵ ਸੀ। ਉਹ ਸ਼ਿਕਾਰ ਖੇਡਣ, ਤੀਰ-ਅੰਦਾਜ਼ੀ ਅਤੇ

ਘੋੜ-ਸਵਾਰੀ ਵਿਚ ਨਿਪੁੰਨ ਹੋ ਚੁੱਕਾ ਸੀ। ਇਕ ਦਿਨ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਹਿਰਨੀ ਦੇ ਪੇਟ ਵਿਚ ਦੋ ਬੱਚੇ ਸਨ। ਇਹ ਬੱਚੇ ਉਸ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ। ਲਛਮਣ ਦੇਵ ਨੂੰ ਇਸ ਘਟਨਾ ਨੇ ਝੰਜੋੜ ਕੇ ਰੱਖ ਦਿੱਤਾ। ਉਸ ਨੇ ਅੱਗੋਂ ਕਦੇ ਸ਼ਿਕਾਰ ਨਾ ਖੇਡਣ ਦੀ ਸਹੁੰ ਖਾਧੀ। ਇਸ ਘਟਨਾ ਨੇ ਉਸ ਦੇ ਮਨ ਵਿਚ ਉਦਾਸੀਨਤਾ ਦੀ ਭਾਵਨਾ ਭਰ ਦਿੱਤੀ। ਉਹ ਸਾਧੂਆਂ ਦੇ ਇਕ ਟੋਲੇ ਨਾਲ ਮਿਲ ਕੇ ਭਾਰਤ ਵਿਚ ਤੀਰਥਾਂ 'ਤੇ ਘੁੰਮਣ-ਫਿਰਨ ਲੱਗਾ। ਕੁਝ ਚਿਰ ਬਾਅਦ ਨਾਸਿਕ ਵਿਖੇ ਪਹੁੰਚਣ 'ਤੇ ਉਸ ਦਾ ਮੇਲ ਇਕ ਜੋਗੀ ਔਘੜ ਨਾਥ ਨਾਲ ਹੋਇਆ। ਔਘੜ ਨਾਥ ਇਕ ਤਾਂਤਰਿਕ ਸੀ ਜੋ ਜੰਤਰ-ਮੰਤਰ ਵਿਚ ਨਿਪੁੰਨ ਸੀ। ਲਛਮਣ ਦੇਵ ਉਸ ਦਾ ਚੇਲਾ ਬਣ ਗਿਆ ਅਤੇ ਉਸ ਕੋਲ ਹੀ ਰਹਿਣ ਲੱਗਾ। ਉਸ ਨੇ ਔਘੜ ਨਾਥ ਦੀ ਤਨੋਂ ਮਨੋਂ ਸੇਵਾ ਕੀਤੀ ਅਤੇ ਜੰਤਰ-ਮੰਤਰ ਵਿੱਦਿਆ ਦਾ ਪੂਰਾ ਗਿਆਨ ਹਾਸਲ ਕਰ ਲਿਆ। ਔਘੜ ਨਾਥ ਨੇ ਆਪਣਾ ਗ੍ਰੰਥ 'ਸਿਧ ਅਨੂਨੀਆ' ਵੀ ਲਛਮਣ ਦੇਵ ਦੇ ਹਵਾਲੇ ਕਰ ਦਿੱਤਾ ਸੀ। ਲਛਮਣ ਦੇਵ ਨੇ ਤਾਂਤਰਿਕ ਵਿੱਦਿਆ ਵਿਚ ਨਿਪੁੰਨ ਹੋ ਕੇ ਆਪਣਾ ਸੁਤੰਤਰ ਡੇਰਾ ਗੋਦਾਵਰੀ ਦੇ ਕੰਢੇ ਨੰਦੇੜ ਦੇ ਸਥਾਨ 'ਤੇ ਬਣਾ ਲਿਆ ਸੀ। ਇਲਾਕੇ ਦੇ ਲੋਕਾਂ ਵਿਚ ਉਸ ਦੀ ਬੜੀ ਪ੍ਰਸਿੱਧੀ ਹੋ ਗਈ ਸੀ। ਲੋਕ ਉਸ ਕੋਲ ਆਪਣੀਆਂ ਤਕਲੀਫ਼ਾਂ ਦੇ ਨਿਵਾਰਨ ਤੇ ਕਾਰਜਸਿਧੀ ਲਈ ਆਉਂਦੇ ਸਨ। ਇਸ ਸਮੇਂ ਲਛਮਣ ਦੇਵ ਦਾ ਨਾਂ ਸਾਧੂਆਂ ਵਿਚ ਮਾਧੋਦਾਸ ਬੈਰਾਗੀ ਦੇ ਤੌਰ ਉੱਤੇ ਪ੍ਰਸਿੱਧ ਸੀ। ਗੁਰੂ ਜੀ ਨੂੰ ਮਾਧੋਦਾਸ ਦੀ ਪ੍ਰਸਿੱਧੀ ਦੀ ਜਾਣਕਾਰੀ ਮਿਲ ਚੁੱਕੀ ਸੀ। ਜਦੋਂ ਵੀ ਕੋਈ ਮਾਧੋਦਾਸ ਦੇ ਆਸਣ ਦੇ ਨੇੜੇ ਢੁੱਕਦਾ ਸੀ। ਉਸ ਨੂੰ ਆਪਣੀ ਤਾਂਤਰਿਕ ਸ਼ਕਤੀ ਨਾਲ ਉਲਟਾ ਦਿੰਦਾ ਸੀ। ਸਾਧੂਆਂ ਅੰਦਰ ਉਸ ਦੀ ਦਹਿਸ਼ਤ ਸੀ।

ਆਪਣੀ ਦੱਖਣ ਦੀ ਯਾਤਰਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਨ ੧੭੦੮ ਈ: ਵਿਚ ਨੰਦੇੜ ਪਹੁੰਚੇ। ਇਕ ਦਿਨ ਗੁਰੂ ਸਾਹਿਬ ਸਿੰਘਾਂ ਸਮੇਤ ਮਾਧੋਦਾਸ ਦੇ ਡੇਰੇ ਜਾ ਬਿਰਾਜਮਾਨ ਹੋਏ। ਮਾਧੋਦਾਸ ਸਤਿਗੁਰਾਂ ਨੂੰ ਆਪਣੇ ਆਸਣ ਉੱਤੇ ਬਿਰਾਜਮਾਨ ਵੇਖ ਕੇ ਅਤਿ ਕ੍ਰੋਧਵਾਨ ਹੋਇਆ ਪਰੰਤੂ ਉਸ ਦੇ ਸਾਰੇ ਜੰਤਰ-ਤੰਤਰ ਫੇਲ੍ਹ ਹੋ ਗਏ। ਮਾਧੋਦਾਸ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਦੇ ਮਨ ਵਿਚ ਪੂਰਨ ਬ੍ਰਹਮ ਗਿਆਨ ਦੀ ਅਭਿਲਾਖਾ ਸੀ। ਇਸ ਦੀ ਪੂਰਤੀ ਲਈ ਉਹ ਗੁਰੂ ਜੀ ਦਾ ਬੰਦਾ (ਬੰਦਾ-ਏ-ਗੁਰੂ), ਉਨ੍ਹਾਂ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਬਾਬਾ ਬੰਦਾ ਸਿੰਘ ਬਹਾਦਰ ਇਕ ਤਪੱਸਵੀ ਰਿਹਾ ਸੀ, ਉਸ ਦਾ ਹਿਰਦਾ ਸ਼ੁੱਧ ਸੀ। ਬਾਬਾ ਬੰਦਾ ਸਿੰਘ ਦਾ ਪਾਤਰ (ਹਿਰਦਾ) ਤਿਆਰ ਸੀ ਉਸ ਵਿਚ ਸਤਿਗੁਰਾਂ ਦੇ ਅੰਮ੍ਰਿਤ (ਖੰਡੇ ਬਾਟੇ ਦੀ ਪਾਹੁਲ) ਪੈਣ ਨਾਲ ਉਸ ਦੀ ਕਾਇਆ ਕਲਪ ਹੋ ਗਈ। "ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥" ਹੁਣ ਉਹ ਸਤਿਗੁਰਾਂ ਦਾ 'ਬੰਦਾ" ਅਤੇ ਸਤਿਗੁਰੂ ਉਸ ਦੇ ਹਿਰਦੇ ਵਿਚ ਵੱਸ ਗਏ ਸਨ। ਹੁਣ ਉਹ

ਗੁਰੂ ਕਾ ਸਿੱਖ ਸੀ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਮਨੁੱਖੀ ਨੇਤ੍ਰ ਵਿਸ਼ੇ, ਵਿਕਾਰਾਂ ਅਤੇ ਲਾਲਸਾਵਾਂ ਦੀ ਧੁੰਦ ਗੂੜੀ ਹੋਣ ਕਾਰਨ ਅੰਧੇ ਹੀ ਹੁੰਦੇ ਹਨ ਪਰੰਤੂ ਸਚੇ ਗੁਰੂ ਨਾਲ ਮਿਲਾਪ ਹੋਣ ਉਪਰੰਤ ਮਨੁੱਖ ਨੂੰ ਦਿਬਦ੍ਰਿਸ਼ਟ ਪ੍ਰਾਪਤ ਹੋ ਜਾਂਦੀ ਹੈ। "ਬੰਦੇ" ਨੂੰ ਵੀ ਸੱਚੇ ਸਤਿਗੁਰਾਂ ਦੇ ਦੀਦਾਰ ਕਰ ਕੇ ਸੱਚੀ ਰੋਸ਼ਨੀ ਪ੍ਰਾਪਤ ਹੋ ਗਈ ਸੀ ਅਤੇ ਉਸ ਦੇ ਅੰਦਰ ਅੰਧੇਰਾ, ਭਰਮ, ਭੁਲੇਖਾ ਅਤੇ ਅਗਿਆਨਤਾ ਮਿਟ ਗਈ ਸੀ। ਗੁਰਵਾਕ ਹੈ:

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥*

*(ਪੰਨਾ ੯੨੨)*

ਇਸ ਤਰ੍ਹਾਂ ਗੁਰਮਤਿ ਸਿਧਾਂਤ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਨੂੰ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥" ਅਨੁਸਾਰ ਸੀਸ ਭੇਟ ਕਰ ਕੇ ਸਿੱਖੀ ਪ੍ਰਾਪਤ ਕਰ ਲਈ ਉਹ ਹੁਣ ਸਤਿਗੁਰਾਂ ਦਾ "ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥" "ਹੁਕਮੀ ਬੰਦਾ" ਹੋ ਨਿਬੜਿਆ। ਗੁਰਮਤਿ ਵਿਚ "ਬੰਦਾ" ਕਿਸ ਨੂੰ ਕਿਹਾ ਜਾਂਦਾ ਹੈ। ਇਸ ਦੀ ਵਿਆਖਿਆ ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ। ਜਿਵੇਂ:

– *ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥* *(ਪੰਨਾ ੪੬੫)*

– *ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ॥*
*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥* *(ਪੰਨਾ ੩੫੯)*

– *ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥* *(ਪੰਨਾ ੩੯੬)*

ਇਸੇ ਤਰ੍ਹਾਂ ਸਢੌਰਾ ਦਾ ਸੱਯਦ ਪੀਰ ਬੁੱਧੂ ਸ਼ਾਹ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਅਤੇ ਵਾਰਤਲਾਪ ਉਪਰੰਤ ਸਤਿਗੁਰਾਂ ਦਾ ਹੀ ਹੋ ਕੇ ਰਹਿ ਗਿਆ। ਉਸ ਨੇ ਗੁਰੂ ਜੀ ਨਾਲ ਆਪਣੀ ਅਤੇ ਆਪਣੇ ਪਰਵਾਰ ਦੀ ਜਾਨ ਦੀ ਬਾਜ਼ੀ ਲਾ ਕੇ ਤੋੜ ਨਿਭਾਈ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦਾ ਪ੍ਰਤੱਖ ਰੂਪ ਵਿਚ ਅਸ਼ੀਰਵਾਦ ਅਤੇ ਛੋਹ ਪ੍ਰਾਪਤ ਕਰ ਕੇ ਉਸ ਨੇ ਥੋੜ੍ਹੇ ਦਿਨਾਂ ਵਿਚ ਹੀ ਗੁਰਮਤਿ ਦਾ ਗਿਆਨ ਤੇ ਖਾਲਸੇ ਦੀ ਰਹਿਤ ਦ੍ਰਿੜ੍ਹ ਕਰ ਲਈ ਸੀ। ਉਸ ਨੇ ਜੰਤਰ-ਮੰਤਰ ਤਿਆਗ ਕੇ ਧੁਰ ਕੀ ਬਾਣੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਸੀ। ਉਹ ਇਸ ਤਰ੍ਹਾਂ ਪੂਰਨ ਗੁਰਸਿੱਖ ਤੇ ਗੁਰੂ-ਘਰ ਦਾ ਪੱਕਾ ਸੇਵਕ ਬਣ ਚੁੱਕਾ ਸੀ। ਗੁਰੂ ਜੀ ਨੇ ਉਸ ਦਾ ਨਿਸ਼ਚਾ, ਦ੍ਰਿੜ੍ਹਤਾ ਅਤੇ ਯੋਗਤਾ ਵੇਖ ਕੇ ਹੀ ਉਸ ਨੂੰ ਖਾਲਸੇ ਦਾ ਆਗੂ ਥਾਪਿਆ। ਇਕ ਬੈਰਾਗੀ ਸਾਧ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਣ -ਸੰਤ - ਸਿਪਾਹੀ ਬਣਾ ਦੇਣਾ ਸਮੇਂ ਦੇ ਵਿਹਲੜ ਡੇਰੇਦਾਰੀ ਸਿਸਟਮ ਉੱਤੇ ਇਕ ਕਰਾਰੀ ਸੱਟ ਸੀ। ਇਹ ਸਿੱਖ ਇਨਕਲਾਬ ਦਾ ਇਕ ਹੋਰ ਕ੍ਰਿਸ਼ਮਾ ਸੀ।

ਬਾਬਾ ਬੰਦਾ ਸਿੰਘ ਬਹਾਂਦਰ ਆਪਣੇ ਸਮੇਂ ਦਾ ਇਕ ਅਦੁੱਤੀ ਲਾਸਾਨੀ ਅਤੇ

ਉੱਤਮ ਦਰਜੇ ਦਾ ਸਿੱਖ ਯੋਧਾ ਤੇ ਪਹਿਲਾ ਸਿੱਖ ਹੁਕਮਰਾਨ ਬਣਿਆ। ਦੁਨੀਆ ਦੇ ਇਤਿਹਾਸ ਵਿਚ ਕੋਈ ਵੀ ਜਰਨੈਲ ਉਸ ਦਾ ਸਾਨੀ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਦੇਸ਼ ਅਨੁਸਾਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਪੰਜਾਬ ਵਿਚ ਜੋ ਇਨਕਲਾਬ ਲਿਆਂਦਾ, ਉਹ ਇਕ ਹੈਰਾਨੀਕੁੰਨ ਇਤਿਹਾਸਿਕ ਹਕੀਕਤ ਹੈ ਜੋ ਬੇਮਿਸਾਲ ਹੈ। ਬਾਬਾ ਬੰਦਾ ਸਿੰਘ ਬਹਾਦਰ ਜਦ ਸੰਨ ੧੭੦੮ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈਣ ਉਪਰੰਤ ਪੰਜਾਬ ਨੂੰ ਤੁਰਿਆ ਤਾਂ ਉਨ੍ਹਾਂ ਦੇ ਸਾਹਮਣੇ ਮੁੱਖ ਉਦੇਸ਼ ਜ਼ਾਲਮ ਮੁਗ਼ਲਾਂ ਦੇ ਜ਼ੁਲਮ ਅਤੇ ਮੁਗ਼ਲ ਰਾਜ ਦੀ ਸਮਾਪਤੀ, ਸਮਾਜਿਕ ਬਰਾਬਰੀ, ਜਾਗੀਰਦਾਰੀ ਸਿਸਟਮ ਦਾ ਖਾਤਮਾ, ਕਿਰਤੀਆਂ, ਦਲਿਤਾਂ ਅਤੇ ਔਰਤ ਦਾ ਪੂਰਾ ਮਾਨ-ਸਨਮਾਨ ਬਹਾਲ ਕਰਨਾ ਅਤੇ ਪੰਜਾਬ ਦੀ ਉਸ ਸੁਤੰਤਰਤਾ ਨੂੰ ਬਹਾਲ ਕਰਨਾ ਸੀ, ਜੋ ਸੱਤ ਸੌ ਸਾਲ ਪਹਿਲਾਂ ਗਜ਼ਨੀ ਦੇ ਤੁਰਕਾਂ ਨੇ ਮਹਿਮੂਦ ਗਜ਼ਨਵੀ ਦੀ ਅਗਵਾਈ ਵਿਚ ਪੰਜਾਬ ਦੇ ਲੋਕਾਂ ਤੋਂ ਖੋਹੀ ਸੀ ਅਤੇ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਦਰੜੀ ਸੀ।

ਕੁਰਬਾਨੀ ਉਹ ਮਹਾਨ ਹੁੰਦੀ ਹੈ ਜਿਸ ਦੇ ਪਿੱਛੇ ਉਦੇਸ਼ ਮਹਾਨ ਹੋਵੇ, ਸੰਘਰਸ਼ ਉਹ ਮਹਾਨ ਹੁੰਦਾ ਹੈ ਜੋ ਕਿਸੇ ਉਦੇਸ਼ ਦੀ ਪੂਰਤੀ ਲਈ ਹੋਵੇ। ਨਿਆਂਸ਼ੀਲ ਹੋਣਾ ਗੁਰੂ ਦੇ ਸਿੱਖ ਦਾ ਮੂਲ ਆਸ਼ਾ ਹੈ, ਇਸ ਲਈ ਜਿੱਥੇ ਕਿਤੇ ਵੀ ਉਹ ਜਬਰ, ਜ਼ੁਲਮ, ਅਤਿਆਚਾਰ ਜਾਂ ਧੱਕੇਸ਼ਾਹੀ ਹੁੰਦੀ ਦੇਖਦਾ ਹੈ, ਉਸ ਦਾ ਵਿਰੋਧ ਕਰਨਾ ਉਹ ਆਪਣਾ ਪਰਮ ਕਰਤੱਵ ਸਮਝਦਾ ਹੈ। ਨਤੀਜੇ ਵਜੋਂ ਸ਼ਹੀਦੀ ਵੀ ਦੇਣੀ ਪੈ ਸਕਦੀ ਹੈ। ਸਿੱਖ ਇਤਿਹਾਸ ਅਜਿਹੀਆਂ ਸ਼ਹੀਦੀਆਂ ਨਾਲ ਭਰਿਆ ਪਿਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਜਦ ਬਾਬਾ ਜੀ ਪੰਜਾਬ ਆਏ ਤਾਂ ਉਨ੍ਹਾਂ ਕੋਲ ਗੁਰੂ ਜੀ ਵੱਲੋਂ ਬਖਸ਼ੇ ਹੁਕਮਨਾਮੇ, ਪੰਜ ਤੀਰ, ਖੰਡਾ, ਖਾਲਸਾਈ ਕੇਸਰੀ ਨਿਸ਼ਾਨ ਤੇ ਨਗਾਰਾ ਸੀ। ਸਲਾਹ-ਮਸ਼ਵਰਾ ਕਰਨ ਲਈ ਗੁਰੂ ਸਾਹਿਬ ਨੇ ਪੰਜ ਪਿਆਰੇ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਣ ਸਿੰਘ ਨਾਲ ਤੋਰੇ। ਇਨ੍ਹਾਂ ਤੋਂ ਇਲਾਵਾ ੨੦ ਸਿੰਘ ਹੋਰ ਸੰਭਾਵੀ ਸੰਘਰਸ਼ ਵਿਚ ਬਾਬਾ ਬੰਦਾ ਸਿੰਘ ਜੀ ਦਾ ਸਾਥ ਦੇਣ ਲਈ ਨਾਲ ਤੋਰੇ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਜੀ ਭਾਈ ਹਰਿਦਾਸ ਸਿੰਘ ਅਤੇ ਸਰਹਿੰਦ ਫਤਿਹ ਤੋਂ ਬਾਅਦ ਬਣੇ ਸਮਾਣੇ ਦੇ ਪਹਿਲੇ ਗਵਰਨਰ ਭਾਈ ਫਤਿਹ ਸਿੰਘ ਵੀ ਇਨ੍ਹਾਂ ੨੦ ਜੰਗਜੂ ਸਿੰਘਾਂ ਵਿਚ ਸ਼ਾਮਲ ਸਨ। ਇਨ੍ਹਾਂ ੨੫ ਸਿੰਘਾਂ ਦੇ ਕਾਫਲੇ ਨੇ ਪੰਜਾਬ ਵੱਲ ਕੂਚ ਕੀਤਾ। ਇਤਿਹਾਸਕਾਰਾਂ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਸਮੇਸ਼ ਜੀ ਦਾ ਥਾਪੜਾ ਲੈ ਕੇ ਨੰਦੇੜ ਤੋਂ ਚੱਲਿਆ। ਇਸ "ਖਾਲਸਾ ਫੌਜ" ਦਾ ਸਿਧਾਂਤ ਸੀ, "ਦੇਹ ਸਿਵਾ ਬਰੁ ਮੁਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥ ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਆਪੁਨੀ ਜੀਤ ਕਰੋਂ।" ਅਤੇ ਸ੍ਰੀ ਗੁਰੂ ਨਾਨਕ

ਦੇਵ ਜੀ ਦੇ ਮਹਾਨ ਫ਼ਲਸਫ਼ੇ ਅਤੇ ਨਿਸ਼ਾਨੇ ਨੂੰ ਸਪਸ਼ਟ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਮਨੋਰਥ ਬਾਰੇ ਸੰਸਾਰ ਨੂੰ ਉੱਚੀ ਅਵਾਜ਼ ਵਿਚ ਸਮਝਾਇਆ ਸੀ ਕਿ ਉਨ੍ਹਾਂ ਦਾ ਕਿਸੇ ਨਾਲ ਵੈਰ-ਵਿਤਕਰਾ ਜਾਂ ਨਫਰਤ ਨਹੀਂ ਹੈ। ਉਹ ਤਾਂ ਕੇਵਲ ਤੇ ਕੇਵਲ ਜਾਬਰ, ਜ਼ਾਲਮ ਅਤੇ ਜ਼ੁਲਮ ਦੇ ਵਿਰੁੱਧ ਹਨ ਉਨ੍ਹਾਂ ਦਾ ਮਕਸਦ ਅਤੇ ਨਿਸ਼ਾਨਾ ਤਾਂ ਗਰੀਬ, ਕਿਰਤੀ, ਸੰਤ-ਮਹਾਂਪੁਰਸ਼ ਅਤੇ ਧਰਮ ਦੀ ਰੱਖਿਆ ਕਰਨਾ ਹੈ ਅਤੇ ਸੱਚ ਧਰਮ ਦਾ ਬੋਲਬਾਲਾ ਕਰਨਾ ਹੈ। ਉਹ ਸਿਧਾਂਤ ਵੀ ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਸੀ, "ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ। ਧਰਮ ਚਲਾਵਨ ਸੰਤ ਉਬਾਰਨ ਦੁਸਟ ਸਭਨ ਕੋ ਮੂਲ ਉਪਾਰਿਨ।" ਇਸੇ ਭਾਵਨਾ ਅਤੇ ਨਿਸਚੇ ਦੀ ਪੂਰਤੀ ਕਰਨਾ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਮਨੋਰਥ ਸੀ। ਬਾਬਾ ਬੰਦਾ ਸਿੰਘ ਬਹਾਦਰ ਪਹਿਲਾਂ ਬਾਂਗਰ ਦੇ ਇਲਾਕੇ ਵਿਚ ਪਹੁੰਚਿਆ ਜਿੱਥੇ ਉਸ ਨੇ ਲੁਟੇਰੇ ਡਾਕੂਆਂ ਨੂੰ ਮਾਰ ਕੇ ਗਰੀਬ ਲੋਕਾਂ ਦਾ ਲੁੱਟਿਆ ਹੋਇਆ ਮਾਲ ਵਾਪਸ ਕਰਵਾਇਆ। ਉਨ੍ਹਾਂ ਨੂੰ ਪੂਰੀ ਰਾਖੀ ਦੀ ਜਾਮਨੀ ਦਿੱਤੀ ਅਤੇ ਖਾਲਸਾ ਪੰਥ ਵਿਚ ਸ਼ਾਮਲ ਹੋਣ ਲਈ ਪ੍ਰੇਰਿਆ ਇੱਥੋਂ ਬਾਬਾ ਜੀ ਖਰਖੋਦੇ ਦੇ ਇਲਾਕੇ ਪਹੁੰਚੇ ਜਿੱਥੇ ਸਿਹਰਾ-ਖੰਡਾ ਪਿੰਡਾਂ ਲਾਗੇ ਟਿਕਾਣਾ ਕੀਤਾ। ਇੱਥੇ ਬੈਠ ਕੇ ਬਾਬਾ ਜੀ ਨੇ ਪੰਜਾਬ ਦੀ ਸਰਬਪੱਖੀ ਜਾਣਕਾਰੀ ਪ੍ਰਾਪਤ ਕਰ ਕੇ ਸੰਭਾਵੀ ਯੁੱਧ ਲਈ ਵਿਉਂਤਬੰਦੀ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਿੱਤੇ ਹੁਕਮਨਾਮੇ ਸਿੱਖ ਸੰਗਤਾਂ ਨੂੰ ਭੇਜੇ ਗਏ। ਹੁਕਮ ਦਾ ਪਾਲਣ ਕਰਦਿਆਂ ਸਿੱਖ ਸੰਗਤਾਂ ਬਾਬਾ ਬੰਦਾ ਸਿੰਘ ਬਹਾਦਰ ਪਾਸ ਆ ਗਈਆਂ। ਗੁਰੂ ਸਾਹਿਬ ਦੇ ਪਰਵਾਰ ਦੀਆਂ ਸ਼ਹੀਦੀਆਂ ਦੇ ਜ਼ਖ਼ਮ, ਸਿੱਖ ਸੰਗਤਾਂ ਵਿਚ ਅਜੇ ਤਾਜ਼ਾ ਸਨ। "ਜਬੈ ਬਾਣ ਲਾਗਯੋ ਤਬੈ ਰੋਸ ਜਾਗਯੋ" ਦੀ ਭਾਵਨਾ ਅਨੁਸਾਰ ਸਿੱਖ ਸਾਹਿਬਜ਼ਾਦਿਆਂ ਅਤੇ ਹੋਰ ਅਨੇਕ ਸ਼ਹੀਦ ਸਿੰਘਾਂ ਦੀਆਂ ਸ਼ਹੀਦੀਆਂ ਦਾ ਗਹਿਰਾ ਅਸਰ ਸਿੱਖਾਂ ਦੇ ਮਨਾਂ ਵਿਚ ਸੀ। ਬਸ ਉਨ੍ਹਾਂ ਨੂੰ ਯੋਗ ਅਗਵਾਈ ਦੀ ਲੋੜ ਸੀ, ਜੋ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖ਼ਸੀਅਤ ਨੇ ਪੂਰੀ ਕਰ ਦਿੱਤੀ। ਇਸ ਲਈ ਉਹ ਕੁਝ ਸਮੇਂ ਦੇ ਅੰਦਰ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸਾਈ ਝੰਡੇ ਥੱਲੇ ਇਕੱਠੇ ਹੋ ਗਏ, ਉਨ੍ਹਾਂ ਨੇ ਰਣ-ਭੂਮੀ ਵਿਚ ਆਪਣਾ ਨਾਅਰਾ 'ਰਾਜ ਕਰੇਗਾ ਖਾਲਸਾ' ਨਿਸ਼ਚਿਤ ਕਰ ਦਿੱਤਾ।

ਹੈਰਾਨੀ ਵਾਲੀ ਗੱਲ ਇਹ ਹੈ ਕਿ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਪੰਜਾਬ ਨੂੰ ਤੁਰੇ ਤਾਂ ਉਨ੍ਹਾਂ ਕੋਲ ੨੫ ਸਿੰਘਾਂ ਤੋਂ ਇਲਾਵਾ ਕੋਈ ਫੌਜ ਨਹੀਂ ਸੀ। ਕੋਈ ਜੰਗੀ ਸਾਜੋ-ਸਾਮਾਨ, ਗੋਲੀ, ਬਾਰੂਦ ਆਦਿ ਨਹੀਂ ਸੀ। ਕੋਈ ਸਿੱਖਿਅਤ ਫੌਜ ਨਹੀਂ ਸੀ। ਮੁਸਲਮਾਨ ਲਿਖਾਰੀ ਖਾਫ਼ੀ ਖਾਨ ਤੇ ਮੁਹੰਮਦ ਕਾਸਮ ਅਨੁਸਾਰ ਛੇਤੀ ਹੀ ੪੦੦੦ ਘੋੜ-ਸਵਾਰ ਤੇ ੭੮੦੦ ਸਿਪਾਹੀ ਪੈਦਲ ਉਸ ਨਾਲ ਆ ਰਲੇ। ਮਸ਼ਹੂਰ ਇਤਿਹਾਸਕਾਰ ਸ੍ਰੀ ਗੋਕਲ ਚੰਦ ਨਾਰੰਗ ਅਨੁਸਾਰ ਪੈਦਲ ਸੈਨਿਕਾਂ ਦੀ ਗਿਣਤੀ ੮੯੦੦ ਹੋ ਗਈ ਤੇ

ਵਧਦੀ ਹੋਈ ਅੰਤ ੪੦,੦੦੦ ਤਕ ਪਹੁੰਚ ਗਈ। ਮਹਾਨ ਜਰਨੈਲਾਂ ਸਿਕੰਦਰ ਮਹਾਨ, ਨੈਪੋਲੀਅਨ ਬੋਨਾਪਾਰਟ, ਹਿਟਲਰ ਜਾਂ ਚਰਚਿਲ ਦੀ ਮਹਾਨਤਾ ਦੁਨੀਆ ਵਿਚ ਮੰਨੀ ਜਾਂਦੀ ਹੈ। ਪਰੰਤੂ ਇਨ੍ਹਾਂ ਯਤਨਾਂ ਦੇ ਪਿੱਛੇ ਉਨ੍ਹਾਂ ਦੇ ਮੁਲਕਾਂ ਦੀ ਮੁਕੰਮਲ ਜਨ-ਸ਼ਕਤੀ ਤੇ ਰਾਜ-ਸ਼ਕਤੀ ਸੀ। ਵੱਡੀ ਜੰਗਜੂ ਅਤੇ ਯੁੱਧ ਵਿੱਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਫੌਜ ਸੀ ਅਤੇ ਉਹ ਉਨ੍ਹਾਂ ਮੁਲਕਾਂ ਦੇ ਬਾਦਸ਼ਾਹ ਜਾਂ ਮੰਨੇ ਹੋਏ ਰਾਜਨੀਤਿਕ ਨੇਤਾ ਵੀ ਸਨ। ਪਰੰਤੂ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਮਹਾਨਤਾ ਇਹ ਹੈ ਕਿ ਸਤਿਗੁਰੂ ਦੀ ਕਿਰਪਾ ਦੁਆਰਾ ਉਨ੍ਹਾਂ ਨੇ ਸਭ ਕੁਝ ਨਾਲੋ-ਨਾਲ ਕੀਤਾ। ਫੌਜੀ ਸੰਗਠਨ, ਸੰਘਰਸ਼ ਅਤੇ ਜਿੱਤਾਂ ਨਾਲੋ-ਨਾਲ ਚੱਲਦੀਆਂ ਰਹੀਆਂ।

ਬਾਬਾ ਬੰਦਾ ਸਿੰਘ ਜੀ ਦੀ ਫੌਜ ਦੀ ਬਣਤਰ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ ਕਿ ਬਾਬਾ ਜੀ ਦਾ ਮੰਤਵ ਪੰਜਾਬ ਦੇ ਹਰ ਵਰਗ ਦੇ ਲੋਕਾਂ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੂੰ ਇੱਕ ਪਲੇਟਫਾਰਮ 'ਤੇ ਇਕੱਠੇ ਕਰਨਾ ਸੀ। ਸਮਕਾਲੀ ਭਰੋਸੇਯੋਗ ਗਵਾਹੀਆਂ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਦੀ ਫੌਜ ਵਿਚ ਕੇਵਲ ਸਿੱਖ ਹੀ ਨਹੀਂ ਸਨ, ਘੱਟੋ-ਘੱਟ ਪੰਜ ਹਜ਼ਾਰ ਮੁਸਲਮਾਨ ਵੀ ਜ਼ਾਲਮਾਂ ਵਿਰੁੱਧ ਲੜਨ ਲਈ ਉਨ੍ਹਾਂ ਦਾ ਸਾਥ ਦੇ ਰਹੇ ਸਨ। ਈਰਾਨ, ਤੁਰਕੀ, ਕਾਬਲ, ਕੰਧਾਰ ਤੇ ਮੁਲਤਾਨ ਦੇ ਹਿੰਦੂ ਵੀ ਹਜ਼ਾਰਾਂ ਦੀ ਗਿਣਤੀ ਵਿਚ ਨਾਲ ਆ ਰਲੇ। ਉਦਾਸੀ ਸੰਪਰਦਾ ਦੇ ਲੋਕ ਵੀ ਪ੍ਰਵੇਸ਼ ਕਰ ਚੁੱਕੇ ਸਨ। ਪੰਜਾਬ ਵਿਚ ਆ ਕੇ ਇਹ ਅੰਮ੍ਰਿਤ ਛਕ ਕੇ ਬਾਬਾ ਬੰਦਾ ਸਿੰਘ ਜੀ ਦੀ ਫੌਜ ਵਿਚ ਸ਼ਾਮਲ ਹੋ ਗਏ।

ਇਨ੍ਹਾਂ ਤੋਂ ਇਲਾਵਾ ਗੁਰੂ ਆਸ਼ੇ ਅਤੇ ਜੁਗਤ "ਜਿਨ ਕੀ ਜਾਤਿ ਔਰ ਕੁਲ ਮਾਂਹੀ। ਸਰਦਾਰੀ ਨਹਿ ਭਈ ਕਦਾਹੀਂ॥... ਇਨਹੀ ਕੋ ਸਰਦਾਰ ਬਨਾਵੋਂ। ਤਬੈ ਗੋਬਿੰਦ ਸਿੰਘ ਨਾਮ ਸਦਾਵੋਂ॥" ਅਨੁਸਾਰ ਬਾਬਾ ਜੀ ਨੇ ਅਖੌਤੀ ਪੱਛੜੀਆਂ ਸ਼੍ਰੇਣੀਆਂ ਤੇ ਦਲਿਤ ਜਾਤੀਆਂ ਨੂੰ ਵੀ ਨਾਲ ਰੱਖਿਆ। ਉਨ੍ਹਾਂ ਨੇ ਪ੍ਰਤੀਤ ਕਰ ਲਿਆ ਸੀ ਕਿ ਅੰਮ੍ਰਿਤ ਛਕਣ ਦੇ ਬਾਅਦ ਜਾਤ-ਪਾਤ ਦਾ ਭੇਦ-ਭਾਵ ਮਿਟ ਜਾਂਦਾ ਹੈ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਨ੍ਹਾਂ ਦੁਰਬਲ ਤੇ ਨਿਤਾਣੇ ਹੋਏ ਲੋਕਾਂ ਅੰਦਰ ਸਾਹਸ ਪੈਦਾ ਕਰ ਕੇ ਆਪਣੇ ਨਾਲ ਰਲਾਉਣ ਨਾਲ ਅੰਦੋਲਨ ਦੁਰਬਲ ਹੋਣ ਦੀ ਥਾਂ ਹੋਰ ਮਜ਼ਬੂਤ ਹੁੰਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਦੇ ਸਾਹਮਣੇ ਦਸਮੇਸ਼ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਸਿਰਜੇ ਅਤੇ ਸਾਜੇ "ਪੰਜ ਪਿਆਰੇ" ਖਾਲਸਾ ਪੰਥ ਦੀ ਬਣਤਰ ਦੀ ਲਾਸਾਨੀ ਮਿਸਾਲ ਸੀ ਜੋ ਉਸ ਦਾ ਪ੍ਰੇਰਨਾ ਸਰੋਤ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੇ ਸਮਕਾਲੀ ਮੁਸਲਮਾਨ ਲੇਖਕ ਮੁਹੰਮਦ ਕਾਸਮ ਲਾਹੌਰੀ ਦੀ ਲਿਖਤ 'ਇਬਰਤਨਾਮਾ' (ਰਚਿਤ ੧੭੨੨ ਈ:) ਅਨੁਸਾਰ "ਸਿੱਖਾਂ ਤੇ ਮੁਗ਼ਲਾਂ ਵਿਚਕਾਰ ਘੋਲ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਉਪਰੰਤ ਸ਼ੁਰੂ ਹੋਇਆ ਤੇ ਇਸ ਨੂੰ ਸ਼ੁਰੂ ਕਰਨ ਵਾਲੇ ਬਾਬਾ ਬੰਦਾ ਸਿੰਘ ਬਹਾਦਰ ਸਨ।" ਇਸ ਪ੍ਰਕਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੀ ਸਿਆਸਤ ਵਿਚ ਪਹਿਲੀ ਵਾਰ

ਸਰਗਰਮ ਧਮਾਕਾ ਛੱਡਿਆ। ਇਸ ਧਮਾਕੇ ਨੂੰ 'ਅਜਬ ਬਲਾ' ਕਹਿਣ ਵਾਲੇ ਸਰਕਾਰੀ ਮੁਸਲਮਾਨ ਲੇਖਕ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਪੰਜਾਬ ਦੀ ਸਿਆਸਤ ਵਿਚ ਬਾਬਾ ਬੰਦਾ ਸਿੰਘ ਨੇ ਅਜਿਹੀ ਹਲਚਲ ਮਚਾਈ ਕਿ ਮੁਗ਼ਲਾਂ ਨੂੰ ਵਿਸ਼ਵਾਸ ਨਹੀਂ ਆ ਸਕਦਾ ਸੀ ਕਿ ਇਸ ਤਰ੍ਹਾਂ ਵੀ ਹੋ ਸਕਦਾ ਹੈ।

ਖਰਚਾ ਚਲਾਉਣ ਅਤੇ ਧਨ ਦੀ ਪੂਰਤੀ ਲਈ ਗੁਰੂ-ਘਰ ਨਾਲ, ਚਿਰਾਂ ਤੋਂ ਜੁੜੇ ਆ ਰਹੇ ਸ਼ਾਹੂਕਾਰਾਂ ਅਤੇ ਉੱਘੇ ਵਪਾਰੀਆਂ ਨੇ ਬਾਬਾ ਜੀ ਦੀ ਖੁੱਲ੍ਹ ਕੇ ਮਦਦ ਕੀਤੀ। ਆਰਥਿਕ ਲੋੜਾਂ ਦੀ ਪੂਰਤੀ ਹੁੰਦਿਆਂ ਹੀ ਉਨ੍ਹਾਂ ਨੇ ਪੰਜਾਬ 'ਤੇ ਹਮਲਾ ਕਰ ਦਿੱਤਾ ਤੇ ਜਿੱਤਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਨਵੰਬਰ, ੧੭੦੯ ਈ: ਨੂੰ ਧਾਰਮਿਕ ਅਤੇ ਰਾਜਸੀ ਸ਼ਕਤੀ ਦੇ ਮਹੱਤਵਪੂਰਨ ਕੇਂਦਰ ਸਮਾਣੇ ਉੱਤੇ ਜਿੱਤ ਪ੍ਰਾਪਤ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸ਼ਹੀਦ ਕਰਨ ਵਾਲਾ ਜਲਾਦ ਜਲਾਲੁਦੀਨ ਅਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਨੂੰ ਸ਼ਹੀਦ ਕਰਨ ਵਾਲੇ ਜਲਾਦ ਬਾਸ਼ਲ ਬੇਗ ਅਤੇ ਸਾਸ਼ਲ ਬੇਗ ਇਸੇ ਸ਼ਹਿਰ ਸਮਾਣੇ ਦੇ ਵਸਨੀਕ ਸਨ। ਇਹ ਸ਼ਹਿਰ ਮੁਗ਼ਲਾਂ ਅਤੇ ਸੱਯਦਾਂ ਦਾ ਤਕੜਾ ਗੜ੍ਹ ਸੀ। ਇਸ ਤੋਂ ਬਾਅਦ ਸੋਨੀਪਤ, ਕੈਥਲ, ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਕਪੂਰੀ ਤੇ ਸਢੌਰਾ 'ਤੇ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਉਨ੍ਹੀਂ ਦਿਨੀਂ ਇਹ ਸ਼ਹਿਰ ਮੁਗ਼ਲ ਰਾਜ ਦੇ ਗੜ੍ਹ ਮੰਨੇ ਜਾਂਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੇ ਆਉਣ ਬਾਰੇ ਸੁਣ ਕੇ ਮਾਝੇ ਤੇ ਦੁਆਬੇ ਦੇ ਸਿੱਖਾਂ ਨੇ ਹਕੂਮਤ ਵਿਰੁੱਧ ਬਗ਼ਾਵਤ ਕਰ ਦਿੱਤੀ, ਕਿਉਂਕਿ ਸਿੱਖਾਂ ਦੇ ਹੌਂਸਲੇ ਬਹੁਤ ਬੁਲੰਦ ਹੋ ਚੁੱਕੇ ਸਨ। ਇਨ੍ਹਾਂ ਨੇ ਕਾਫਲੇ ਦੇ ਰੂਪ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਦੇਣ ਲਈ ਸਰਹਿੰਦ ਵੱਲ ਨੂੰ ਕੂਚ ਕਰ ਦਿੱਤਾ। ਰੋਪੜ ਦੇ ਸਥਾਨ ਉੱਤੇ ਇਨ੍ਹਾਂ ਸਿੰਘਾਂ ਅਤੇ ਮੁਗ਼ਲ ਫੌਜਾਂ ਵਿਚਕਾਰ ਪਹਿਲੀ ਲੜਾਈ ਹੋਈ। ਸੂਬੇਦਾਰ ਵਜ਼ੀਰ ਖਾਨ ਦੇ ਹੁਕਮ ਉੱਤੇ ਮਲੇਰਕੋਟਲੇ ਦੇ ਨਵਾਬ ਮੁਹੰਮਦ ਸ਼ੇਰ ਖਾਨ ਨੇ ਆਪਣੇ ਭਰਾ ਖਿਜ਼ਰ ਖਾਨ ਦੋ ਭਤੀਜਿਆਂ ਨਸਤਰ ਖਾਨ ਅਤੇ ਵਲੀ ਮੁਹੰਮਦ ਖਾਨ ਅਤੇ ਭਾਰੀ ਸ਼ਾਹੀ ਮੁਗ਼ਲ ਫੌਜ ਨਾਲ ਸਿੱਖ ਦਸਤਿਆਂ ਉੱਤੇ ਜ਼ੋਰਦਾਰ ਹਮਲਾ ਕਰ ਦਿੱਤਾ। ਦੋ ਦਿਨਾਂ ਦੀ ਇਸ ਖ਼ੂਨ ਡੋਲ੍ਹਵੀਂ ਲੜਾਈ ਵਿਚ ਖਿਜਰ ਖਾਨ, ਨਸਤਰ ਖਾਨ ਅਤੇ ਵਲੀ ਮੁਹੰਮਦ ਖਾਨ ਮਾਰੇ ਗਏ ਅਤੇ ਮੁਹੰਮਦ ਸ਼ੇਰ ਖਾਨ ਸਖਤ ਫੱਟੜ ਹੋ ਗਿਆ। ਜਿਸ ਵਿਚ ਸਿੰਘ ਵੀ ਜਾਨਾਂ ਹੂਲਕੇ ਲੜੇ ਅਤੇ ਸੂਬਾ ਸਰਹਿੰਦ ਦੀਆਂ ਮੁਗ਼ਲਈ ਫੌਜਾਂ ਦਾ ਮੂੰਹ ਤੋੜ ਦਿੱਤਾ ਅਤੇ ਜਿੱਤ ਪ੍ਰਾਪਤ ਕੀਤੀ। ਮਾਝੇ ਅਤੇ ਦੁਆਬੇ ਦੇ ਇਹ ਸਿੰਘ ਰੋਪੜ ਨੂੰ ਜਿੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਆ ਮਿਲੇ। ਹੁਣ ਸਿੱਖ ਆਪਣੇ ਮੁੱਖ ਨਿਸ਼ਾਨੇ ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ।

ਆਖਰ ਉਹ ਘੜੀ ਆ ਗਈ ਜਿਸ ਦਾ ਉਹ ਬੇਸਬਰੀ ਨਾਲ ਇੰਤਜ਼ਾਰ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਨ ਨੂੰ ਸਬਕ ਸਿਖਾਉਣ ਲਈ ਸਿੱਖਾਂ ਨੇ ਚੱਪੜਚਿੜੀ ਦਾ

ਮੈਦਾਨ ਆ ਮੱਲਿਆ (ਚੱਪੜਚਿੜੀ, ਸਰਹਿੰਦ ਤੋਂ ਲੱਗਭਗ ੧੦-੧੨ ਕੋਹ ਦੀ ਵਿੱਥ 'ਤੇ ਖਰੜ-ਲਾਂਡਰਾ ਸੜਕ 'ਤੇ ਸਥਿਤ ਹੈ) ਡਾ. ਗੰਡਾ ਸਿੰਘ ਅਨੁਸਾਰ ਬਾਬਾ ਬੰਦਾ ਸਿੰਘ ਨੇ ਆਪਣੀ ਨਿਪੁੰਨ ਯੁੱਧ ਨੀਤੀ ਅਨੁਸਾਰ ਆਪਣੀ ਫੌਜ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ, ਇਕ ਜਥੇ ਦੀ ਕਮਾਨ ਭਾਈ ਫਤਿਹ ਸਿੰਘ, ਭਾਈ ਕਰਮ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਆਲੀ ਸਿੰਘ ਨੂੰ ਸੌਂਪ ਦਿੱਤੀ ਜਦੋਂ ਕਿ ਦੂਜੇ ਜਥੇ ਦੀ ਅਗਵਾਈ ਬਾਬਾ ਬਿਨੋਦ ਸਿੰਘ, ਬਾਬਾ ਬਾਜ ਸਿੰਘ, ਭਾਈ ਰਾਮ ਸਿੰਘ ਅਤੇ ਭਾਈ ਸ਼ਾਮ ਸਿੰਘ ਆਦਿ ਨੂੰ ਸਪੁਰਦ ਕੀਤੀ ਗਈ। ਤੀਸਰੇ ਜਥੇ ਦੀ ਅਗਵਾਈ ਬਾਬਾ ਜੀ ਖੁਦ ਆਪ ਕਰ ਰਹੇ ਸਨ। ਸੂਬੇਦਾਰ ਵਜ਼ੀਰ ਖਾਨ ਦੀਆਂ ਫੌਜਾਂ ਸਿੱਖਾਂ ਦੇ ਤੁਫ਼ਾਨ ਨੂੰ ਰੋਕਣ ਲਈ ਅੱਗੇ ਵਧੀਆਂ। ਸਿੰਘਾਂ ਨੇ ਸਰਹਿੰਦ 'ਤੇ ਹਮਲੇ ਲਈ ਪਹਿਲਾਂ ਹੀ ਜ਼ੋਰਦਾਰ ਤਿਆਰੀਆਂ ਕੀਤੀਆਂ ਹੋਈਆਂ ਸਨ। ੧੨ ਮਈ, ੧੭੧੦ ਈ: ਨੂੰ ਚੱਪੜਚਿੜੀ ਦੇ ਮੈਦਾਨ ਵਿਚ ਜ਼ੋਰਦਾਰ ਖੂਨ-ਡੋਲ੍ਹਵਾਂ ਮੁਕਾਬਲਾ ਹੋਇਆ। ਇਸ ਭਿਆਨਕ ਲੜਾਈ ਵਿਚ ਵਜ਼ੀਰ ਖਾਨ ਮਾਰਿਆ ਗਿਆ। ਵਜ਼ੀਰ ਖਾਨ ਦੇ ਮਰਨ ਨਾਲ ਬਾਕੀ ਮੁਸਲਮਾਨ ਫੌਜਾਂ ਮੈਦਾਨ ਛੱਡ ਕੇ ਦੌੜ ਗਈਆਂ ਅਤੇ ਸਰਹਿੰਦ ਫਤਿਹ ਹੋ ਗਈ। ਡਾ. ਗੰਡਾ ਸਿੰਘ ਅਨੁਸਾਰ ਇਸ ਯੁੱਧ ਵਿਚ ਮਲੇਰਕੋਟਲੇ ਦਾ ਨਵਾਬ ਮੁਹੰਮਦ ਸ਼ੇਰ ਖਾਨ ਅਤੇ ਜਰਨੈਲ ਖੁਆਜਾ ਅਲੀ ਮਲੇਰਕੋਟਲੀਆ ਵੀ ਮਾਰੇ ਗਏ। ਇਸ ਤਰ੍ਹਾਂ ਧਰਮੀ ਖਾਲਸਾ ਪੰਥ ਦੀ ਸ਼ਾਨਦਾਰ ਜਿੱਤ ਹੋਈ ਅਤੇ ਪਾਪੀ ਨੂੰ ਦੰਡ ਮਿਲਿਆ ਅਤੇ ਉਹ ਮਾਰਿਆ ਗਿਆ। ਇਹ ਖਾਲਸਾ ਪੰਥ ਦੀ ਸ਼ਕਤੀ ਦਾ ਇਕ ਹੋਰ ਸ਼ਾਨਦਾਰ ਅਤੇ ਇਤਿਹਾਸਿਕ ਕ੍ਰਿਸ਼ਮਾ ਸੀ। ਗੁਰ ਸਾਹਿਬ ਇਉਂ ਫੁਰਮਾਉਂਦੇ ਹਨ:

*ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥* (ਪੰਨਾ ੮੯)

ਅਗਲੇ ਦਿਨ ਸਿੱਖ ਫੌਜਾਂ ੧੩ ਮਈ, ੧੭੧੦ ਈ: ਨੂੰ ਸਰਹਿੰਦ ਵਿਚ ਦਾਖ਼ਲ ਹੋਈਆਂ। ਦੋਸ਼ੀਆਂ ਨੂੰ ਚੁਣ-ਚੁਣ ਕੇ ਸਜ਼ਾਵਾਂ ਦਿੱਤੀਆਂ। ਵਜ਼ੀਰ ਖਾਨ ਦੇ ਮਹੱਲਾਂ ਵਿੱਚੋਂ ਬਹੁਤ ਸਾਰਾ ਧਨ ਬਾਬਾ ਬੰਦਾ ਸਿੰਘ ਬਹਾਦਰ ਦੇ ਹੱਥ ਲੱਗਾ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ "ਸਪੋਲੀਏ" ਕਹਿਣ ਅਤੇ ਵਜ਼ੀਰ ਖਾਨ ਨੂੰ ਉਕਸਾ ਕੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦੀ ਸਲਾਹ ਦੇਣ ਵਾਲੇ ਸੁੱਚਾ ਨੰਦ ਨੂੰ ਨੱਕ ਵਿਚ ਨਕੇਲ ਪਾ ਕੇ ਗਲੀਆਂ ਵਿਚ ਘਸੀਟ-ਘਸੀਟ ਕੇ ਨਰਕਾਂ ਨੂੰ ਤੋਰ ਦਿੱਤਾ ਗਿਆ। ਅਗਲੇ ਦਿਨ ੧੪ ਮਈ, ੧੭੧੦ ਈ: ਨੂੰ ਬਾਗ-ਏ-ਹਾਫ਼ੀਜ਼ੀ (ਹੁਣ ਆਮ-ਖਾਸ ਬਾਗ) ਵਿਖੇ ਇਕ ਵਿਸ਼ਾਲ ਲੋਕ ਦਰਬਾਰ ਲਾਇਆ ਗਿਆ ਜਿਸ ਵਿਚ ਸਥਾਨਕ ਲੋਕਾਂ ਨੂੰ ਉਨ੍ਹਾਂ ਦੇ ਜਾਨ, ਮਾਲ, ਧਰਮ, ਧਾਰਮਿਕ ਚਿੰਨ੍ਹਾਂ ਅਤੇ ਧਾਰਮਿਕ ਅਸਥਾਨਾਂ ਦੀ ਮੁਕੰਮਲ ਸੁਰੱਖਿਆ ਦਾ ਭਰੋਸਾ ਦਿਵਾਇਆ ਗਿਆ। ਜਾਗੀਰਦਾਰੀ ਸਿਸਟਮ ਖਤਮ ਕਰ ਕੇ ਵਾਹੀਕਾਰਾਂ ਨੂੰ ਉਨ੍ਹਾਂ ਵੱਲੋਂ ਵਾਹੀ ਜਾ ਰਹੀ ਜ਼ਮੀਨ ਦੇ ਮਾਲਕ ਬਣਾ ਦਿੱਤਾ। ਇਸ ਤਰ੍ਹਾਂ ਹੁਣ ਗੁਰੂ-ਆਸ਼ੇ ਅਨੁਸਾਰ ਉਨ੍ਹਾਂ ਅਖੌਤੀ ਦਲਿਤਾਂ, ਪੱਛੜੀਆਂ ਸ਼੍ਰੇਣੀਆਂ,

ਕਿਰਤੀਆਂ ਅਤੇ ਗਰੀਬਾਂ ਨੂੰ ਸਰਦਾਰੀ, ਜ਼ਿਮੀਦਾਰੀ, ਧਰਮ, ਧਾਰਮਿਕਤਾ, ਸ਼ਾਸਤਰ, ਸ਼ਸਤਰ ਅਤੇ ਰਾਜ-ਭਾਗ ਦੇ ਮਾਲਕ ਬਣਾ ਦਿੱਤਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੇ ਮੁਕੰਮਲ ਇਨਕਲਾਬ ਦਾ ੧ ਵੈਸਾਖ ੧੭੫੬ ਬਿ. ਨੂੰ ਖਾਲਸਾ ਪੰਥ ਦੀ ਸਾਜਨਾ ਤੋਂ ਬਾਅਦ ਇਹ ਦੂਸਰਾ ਕ੍ਰਿਸ਼ਮਾ ਸੀ। ਫੈਸਲੇ ਅਨੁਸਾਰ ਰਾਜ ਪ੍ਰਬੰਧ ਨੂੰ ਸਹੀ ਰੂਪ ਵਿਚ ਚਲਾਉਣ ਹਿਤ ਬਾਬਾ ਬਾਜ ਸਿੰਘ ਨੂੰ ਸਰਹਿੰਦ ਦਾ ਗਵਰਨਰ ਅਤੇ ਬਾਬਾ ਆਲੀ ਸਿੰਘ ਸਲੌਦੀ ਨੂੰ ਡਿਪਟੀ ਗਵਰਨਰ ਥਾਪਿਆ ਗਿਆ। ਸਮਾਣੇ ਦਾ ਗਵਰਨਰ ਸ. ਫਤਿਹ ਸਿੰਘ ਨੂੰ ਨਿਯੁਕਤ ਕੀਤਾ ਗਿਆ।

ਸਰਹਿੰਦ 'ਤੇ ਮੁਕੰਮਲ ਕਬਜ਼ਾ ਕਰਨ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਮਲੇਰਕੋਟਲੇ ਵੱਲ ਵਧਿਆ। ਮਲੇਰਕੋਟਲੇ ਦੇ ਹਾਕਮਾਂ ਵੱਲੋਂ ਬਾਬਾ ਜੀ ਦਾ ਮੁਕਾਬਲਾ ਨਾ ਕਰਨ ਅਤੇ ਅਧੀਨਗੀ ਮੰਨ ਲੈਣ ਕਾਰਨ ਇਸ ਸ਼ਹਿਰ ਨੂੰ ਕੋਈ ਨੁਕਸਾਨ ਨਾ ਪਹੁੰਚਾਇਆ ਗਿਆ। ਬਾਬਾ ਜੀ ਨੇ ਬੀਬੀ ਅਨੂਪ ਕੌਰ, ਜੋ ਨਵਾਬ ਮਲੇਰਕੋਟਲਾ ਦੇ ਜ਼ੁਲਮ ਦਾ ਸ਼ਿਕਾਰ ਹੋਣ ਕਾਰਨ ਸ਼ਹੀਦ ਹੋ ਗਈ ਸੀ, ਦੀ ਲਾਸ਼ ਬਰਾਮਦ ਕਰ ਕੇ ਸਿੱਖ ਮਰਯਾਦਾ ਅਨੁਸਾਰ ਆਪਣੇ ਹੱਥੀਂ ਸਸਕਾਰ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੀ ਬਜਾਏ ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਆਪਣੀਆਂ ਅਗਲੀਆਂ ਮੁਹਿੰਮਾਂ ਦਾ ਆਧਾਰ ਕੇਂਦਰ ਬਣਾਇਆ। ਜਿਸ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਕਿਲ੍ਹੇ ਉੱਤੇ ਕਬਜ਼ਾ ਕੀਤਾ ਤਾਂ ਇਹ ਬੜੀ ਟੁੱਟੀ-ਭੱਜੀ ਹਾਲਤ ਵਿਚ ਸੀ, ਛੇਤੀ ਹੀ ਇਸ ਦੀ ਮੁਰੰਮਤ ਕੀਤੀ ਗਈ। ਸਰਹਿੰਦ ਦਾ ਖ਼ਜ਼ਾਨਾ, ਸਾਰੀਆਂ ਮੁਹਿੰਮਾਂ ਵਿਚ ਪ੍ਰਾਪਤ ਹੋਇਆ ਮਾਲ-ਅਸਬਾਬ ਤੇ ਜੰਗੀ ਸਾਮਾਨ ਅਤੇ ਕਬਜ਼ੇ ਹੇਠ ਆਏ ਇਲਾਕਿਆਂ ਤੋਂ ਉਗਰਾਹਿਆ ਹੋਇਆ ਮਾਮਲਾ ਸਭ ਇੱਥੇ ਇਕੱਠੇ ਕੀਤੇ ਗਏ। ਅਸਲੀ ਅਰਥਾਂ ਵਿਚ ਲੋਹਗੜ੍ਹ ਸਿੰਘਾਂ ਦੇ ਨਵੇਂ ਬਣ ਰਹੇ ਰਾਜ ਦੀ ਰਾਜਧਾਨੀ ਬਣ ਗਿਆ। ਫੌਜੀ ਨਜ਼ਰੀਏ ਤੋਂ ਇਸ ਜਗ੍ਹਾ ਦੀ ਚੋਣ ਕਾਫ਼ੀ ਬੁੱਧੀਮਾਨੀ ਵਾਲੀ ਸੀ, ਕਿਉਂਕਿ ਸੁਰੱਖਿਆ ਪੱਖੋਂ ਇਹ ਮੁੱਖ ਮਾਰਗ ਤੋਂ ਹਟ ਕੇ ਨੀਮ ਪਹਾੜੀ ਇਲਾਕੇ ਨਾਲ ਲੱਗਣ ਕਰਕੇ ਕਾਫ਼ੀ ਸੁਰੱਖਿਅਤ ਸੀ। ਬਾਬਾ ਬੰਦਾ ਸਿੰਘ ਬਹਾਦਰ ਹੁਣ ਪਹਿਲਾ ਸਿੱਖ ਬਾਦਸ਼ਾਹ ਬਣ ਗਿਆ ਸੀ। ਉਸ ਦੇ ਕੋਲ ਸ਼ਰਧਾਲੂ ਸਿੰਘਾਂ ਦੀ ਫੌਜ ਭੀ ਹੋ ਗਈ ਸੀ। ਰਾਜ-ਕਾਜ ਲਈ ਰਾਜਧਾਨੀ ਵੀ ਤੇ ਰਹਿਣ ਲਈ ਮਹਿਲ ਭੀ। ਇਹ ਸੰਸਾਰ ਅੰਦਰ ਅਤੇ ਇਸ ਧਰਤੀ ਉੱਤੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਹੋ ਗਈ ਸੀ।

ਉਸ ਨੇ ਰਾਜ ਦੀ ਸਦੀਵੀ ਪੱਕੀ ਨਿਸ਼ਾਨੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਵੀ ਜਾਰੀ ਕਰ ਦਿੱਤਾ, ਜਿਸ 'ਤੇ ਫ਼ਾਰਸੀ ਦੇ ਹੇਠ ਲਿਖੇ ਸ਼ਬਦ ਉੱਕਰੇ ਹੋਏ ਸਨ:

*'ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ' .*

*.ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ .ਫ਼ਜ਼ਲਿ ਸੱਚਾ ਸਾਹਿਬ ਅਸਤ'*

ਜਿਸ ਦਾ ਅਰਥ ਹੈ:

*ਸਿੱਕਾ ਮਾਰਿਆ ਦੋ ਜਹਾਨ ਉੱਤੇ,*
*ਬਖ਼ਸ਼ਾਂ ਬਖ਼ਸ਼ੀਆਂ ਨਾਨਕ ਦੀ ਤੇਗ ਨੇ ਜੀ।*
*ਫਤਿਹ ਸ਼ਾਹਿ ਸ਼ਾਹਾਨ ਗੋਬਿੰਦ ਸਿੰਘ ਦੀ,*
*ਮਿਹਰਾਂ ਕੀਤੀਆਂ ਸੱਚੇ ਰੱਬ ਏਕ ਨੇ ਜੀ।*

ਬਾਦਸ਼ਾਹੀ ਸਿੱਕਿਆਂ ਦੀ ਤਰ੍ਹਾਂ ਇਸ ਦੇ ਪਿਛਲੇ ਪਾਸੇ ਰਾਜਧਾਨੀ ਦੀ ਉਸਤਤਿ ਦੇ ਇਹ ਸ਼ਬਦ ਸਨ: ਜ਼ਰਬ ਬ-ਅਮਾਨੁ-ਦਹਿਰ, ਮੁਸੱਵਰਤ ਸ਼ਹਿਰ, ਜੀਨਤੁ-ਤਖ਼ਤੁ, ਮੁਬਾਰਕ ਬਖ਼ਤ।

ਅਰਥਾਤ ਜਾਰੀ ਹੋਇਆ ਸੰਸਾਰ ਦੇ ਸ਼ਾਂਤੀ-ਅਸਥਾਨ, ਸ਼ਹਿਰਾਂ ਦੀ ਮੂਰਤਿ, ਧੰਨਭਾਗੀ ਰਾਜਧਾਨੀ ਤੋਂ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਰਕਾਰੀ ਦਸਤਾਵੇਜ਼, ਸਨਦਾਂ, ਪ੍ਰਵਾਨਿਆਂ ਆਦਿ ਲਈ ਮੋਹਰ ਬਣਵਾਈ। ਮੋਹਰ ਦੇ ਸ਼ਬਦ ਇਹ ਸਨ:-

*ਦੇਗੋ ਤੇਗੋ ਫ਼ਤਿਹ ਓ ਨੁਸਰਤਿ ਬੇ-ਦਿਰੰਗ ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਅਰਥਾਤ- ਦੇਗ ਤੇਗ ਜਿੱਤ ਸੇਵ ਨਿਰਾਲਮ, ਗੁਰੂ ਨਾਨਕ-ਗੋਬਿੰਦ ਸਿੰਘ ਤੋਂ ਪਾਈ।

ਚਲਦਾ....

---

## ਗੁਰਬਾਣੀ ਵਿਚ ਮਨ, ਆਤਮਾ...

*(ਸਫ਼ਾ ੪੩ ਦਾ ਬਾਕੀ ਹਿੱਸਾ)*

*ਆਤਮੰ ਸ੍ਰੀ ਬਾਸੁਦੇਵਸੁ ਜੇ ਕੋਈ ਜਾਨਸਿ ਭੇਵ॥*
*ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ॥* *(ਪੰਨਾ ੧੩੫੩)*

ਜੀਵਾਤਮਾ ਵਿਚ ਪਰਮਾਤਮਾ ਅਤੇ ਪਰਮਾਤਮਾ ਵਿਚ ਜੀਵਾਤਮਾ ਭਾਵ ਦੋਹਾਂ ਦੀ ਪਰਸਪਰ ਅਭੇਦਤਾ ਹੈ ਪਰ ਇਸ ਗੱਲ ਨੂੰ ਕੋਈ ਉੱਤਮ ਜਗਿਆਸੂ ਹੀ ਗੁਰੂ ਦੇ (ਸ਼ਬਦ) ਵਿਚਾਰ ਦੁਆਰਾ ਸਮਝ ਸਕਦਾ ਹੈ। ਗੁਰਬਾਣੀ ਵਿਚ ਸਪਸ਼ਟ ਕਿਹਾ ਗਿਆ ਹੈ:

*ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥ (ਪੰਨਾ ੧੧੫੩)*

ਪਰਮਾਤਮਾ ਨਾਲ ਇਕਸੁਰ ਹੋਏ ਵਿਅਕਤੀ ਦਾ ਮਨ ਖੇੜੇ ਵਿਚ ਰਹਿੰਦਾ ਹੈ। ਪਰਮਾਤਮਾ ਦੇ ਮਨ ਅੰਦਰ ਵੀ ਖਿੜਾਉ ਹੀ ਖਿੜਾਉ ਹੈ । ਜਪੁ ਜੀ ਸਾਹਿਬ ਵਿਚ ਜ਼ਿਕਰ ਆਉਂਦਾ ਹੈ :

*ਸਤਿ ਸੁਹਾਣੁ ਸਦਾ ਮਨਿ ਚਾਉ॥* *(ਪੰਨਾ ੪)*

ਅਰਥਾਤ ਪਰਮਾਤਮਾ ਤੂੰ ਥਿਰ ਹੈਂ, ਸੋਹਣਾ ਹੈਂ, ਤੇਰੇ ਮਨ ਵਿਚ ਸਦਾ ਖਿੜਾਉ ਹੀ ਖਿੜਾਉ ਹੈ। 

---

# ਵੱਸਦਾ ਰਹੇ ਪੰਜਾਬ...

*-ਸ. ਜੀ.ਕੇ. ਸਿੰਘ**

*ਡਿਪਟੀ ਕਮਿਸ਼ਨਰ ਪਟਿਆਲਾ*

ਇਸ ਵਾਰੀ ਦੇ ਅਜ਼ਾਦੀ ਦਿਵਸ ਦੇ ਸਮਾਰੋਹ ਤੇ ਧਬਲਾਨ ਪਿੰਡ ਦੇ ਪ੍ਰਾਇਮਰੀ ਸਕੂਲ ਦੇ ਦੋ ਬੱਚਿਆਂ ਵੱਲੋਂ ਪੰਜਾਬੀਆਂ ਵਾਲੀ ਉੱਚੀ ਹੇਕ ਵਿਚ ਪੰਜਾਬ ਵਿਚ ਮੁੜ-ਮੁੜ ਜੰਮਣ ਲਈ ਰੱਬ ਅੱਗੇ ਅਰਜ਼ੋਈ ਕੀਤੀ ਗਈ। ਭਾਵੇਂ ਕਿਸੇ ਵੀ ਜੂਨ ਵਿਚ ਹੋਵਾਂ ਪਰ ਜੰਮਾਂ ਪੰਜਾਬ ਵਿਚ। ਇਸ ਗੀਤ ਦੀ ਪੇਸ਼ਕਾਰੀ ਅਤੇ ਸ਼ਬਦਾਂ ਤੋਂ ਸਾਰਾ ਪੰਡਾਲ ਹੀ ਬਹੁਤ ਪ੍ਰਭਾਵਿਤ ਹੋਇਆ। ਮੁੱਖ ਮਹਿਮਾਨ ਪੰਜਾਬ ਦੇ ਮੁੱਖ ਮੰਤਰੀ ਜੀ ਵੱਲੋਂ ਇਨ੍ਹਾਂ ਬੱਚਿਆਂ ਨੂੰ ਅਸ਼ੀਰਵਾਦ ਅਤੇ ਇਨਾਮ ਹੀ ਨਹੀਂ ਦਿੱਤਾ ਗਿਆ ਸਗੋਂ ਇਹ ਖੁਸ਼ੀ ਵੀ ਜ਼ਾਹਿਰ ਕੀਤੀ ਕਿ ਇੰਨ੍ਹਾ ਬਾਲ-ਕਲਾਕਾਰਾਂ ਨੂੰ ਚੰਗੀ ਸੰਗੀਤ ਵਿੱਦਿਆ ਦੇਣ ਦਾ ਪ੍ਰਬੰਧ ਵੀ ਕੀਤਾ ਜਾਣਾ ਚਾਹੀਦਾ ਹੈ। ਪੰਜਾਬ ਨੂੰ ਫੁੱਲ ਗ਼ੁਲਾਬ ਨਾਲ ਤਸ਼ਬੀਹ ਦੇ ਕੇ, ਪੀਰਾਂ, ਪੈਗੰਬਰਾਂ, ਗੁਰੂਆਂ ਦੀ ਜਨਮ ਭੂਮੀ ਹੋਣ ਕਰਕੇ ਅਤੇ ਪ੍ਰਾਚੀਨ ਸੱਭਿਅਤਾ ਦਾ ਪੰਘੂੜਾ ਹੋਣ ਕਾਰਨ ਸਾਡਾ ਭਾਵੁਕ ਹੋਣਾ ਸੁਭਾਵਿਕ ਹੈ ਪਰ ਜਦ ਪੰਜਾਬ ਅਤੇ ਪੰਜਾਬੀਅਤ ਨਾਲ ਜੁੜੇ ਮੁੱਢਲੇ ਸਰੋਕਾਰਾਂ ਬਾਰੇ ਗੱਲ-ਬਾਤ ਹੁੰਦੀ ਹੈ ਤਾਂ ਸਾਡਾ ਅਮਲ ਸੰਜੀਦਾ ਘੱਟ ਅਤੇ ਦਿਖਾਵੇ ਵਾਲਾ ਵੱਧ ਹੁੰਦਾ ਹੈ।

ਸਿਕੰਦਰ ਦੇ ਹਮਲੇ ਵੇਲੇ ਪੋਰਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਜਿਹੜੇ ਝੱਖੜ ਪੰਜਾਬ ਤੇ ਝੁੱਲੇ, ਸ਼ਾਇਦ ਹੀ ਦੁਨੀਆ ਤੇ ਕਿਸੇ ਹੋਰ ਭੂਗੋਲਿਕ ਖਿੱਤੇ ਦੇ ਹਿੱਸੇ ਆਏ ਹੋਣ। ਦੂਸਰੀ ਦਹਿਸਦੀ ਸ਼ੁਰੂ ਹੋਣ ਤੋਂ ਹੀ ਹਮਲਾਵਰਾਂ ਨੂੰ ਖੈਬਰ ਦਰ੍ਹਾ ਪਾਰ ਕਰ ਕੇ ਭਾਰਤ ਦੇ ਮੁੱਖ ਸ਼ਹਿਰ ਦਿੱਲੀ ਤਕ ਪਹੁੰਚਣ ਲਈ ਪੂਰੇ ਪੰਜਾਬ ਨਾਲ ਮੱਥਾ ਲਾਉਣਾ ਪੈਂਦਾ ਸੀ। ਭਾਵੇਂ ਇਸ ਕਸ਼ਟ ਦੇ ਸਮਿਆਂ ਵਿਚ ਪੰਜਾਬੀਆਂ ਦੀ ਦਲੇਰੀ ਅਤੇ ਵੰਗਾਰਾਂ ਨਾਲ ਜੂਝਣ ਦੀ ਸਮਰੱਥਾ ਵਧੀ ਪਰ ਇਸ ਧਰਤੀ ਦਾ ਚੱਪਾ-ਚੱਪਾ ਪੰਜਾਬੀਆਂ ਦੇ ਖ਼ੂਨ ਨਾਲ ਰੰਗਿਆ ਗਿਆ। ਬਾਬਰ ਦੇ ਹਮਲੇ ਤੋਂ ਜਿਸਮਾਨੀ ਅਤੇ ਮਾਨਸਿਕ ਪੀੜ ਐਨੀ ਪੈਦਾ ਹੋਈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰੱਬ ਨੂੰ ਇਨ੍ਹਾਂ ਸ਼ਬਦਾਂ ਵਿਚ ਉਲਾਂਭਾ ਦੇਣਾ ਪਿਆ ਕਿ ਤੈਨੂੰ ਭੋਰਾ ਵੀ ਦਰਦ ਕਿਉਂ ਨਹੀਂ ਆਇਆ। ਮੁਗ਼ਲ ਹਕੂਮਤ ਦੇ ਬਣਨ ਉਪਰੰਤ ਇਕ ਤੋਂ ਵੱਧ ਕੇ ਇਕ ਜ਼ੁਲਮ ਪੰਜਾਬੀਆਂ ਨਾਲ ਹੋਇਆ। ਧਰਮ ਜਬਰੀ ਪਰਿਵਰਤਨ ਦੇ ਇਸ ਮਾਹੌਲ ਵਿਚ ਲੋਕ ਸਦੀਆਂ ਤਕ ਕੁਰਲਾਉਂਦੇ ਰਹੇ। ਇਸ ਜ਼ੁਲਮ ਦੀ ਅੱਗ ਨੂੰ ਠੰਡਾ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਸ਼ਹਾਦਤ, ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ

* # ੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੭੬੩੨.

ਜੀ ਵੱਲੋਂ ਸੀਸ ਦੇਣ ਦੀ ਕੁਰਬਾਨੀ ਦੀ ਗਾਥਾ ਅਤੇ ਦਸਮ ਪਿਤਾ ਵੱਲੋਂ ਪੂਰੇ ਪਰਵਾਰ ਸਮੇਤ ਅਤੇ ਹੋਰ ਬੇਅੰਤ ਕੁਰਬਾਨੀਆਂ ਨੇ ੧੬੯੯ ਦੀ ਵੈਸਾਖੀ ਤੋਂ ਇਕ ਸਦੀ ਬਾਅਦ ਪੰਜਾਬੀਆਂ ਦੀ ਸਦੀ ਬਦਲ ਦਿੱਤੀ। ਮਹਾਰਾਜਾ ਰਣਜੀਤ ਸਿੰਘ ਨੇ ਵਿਦੇਸ਼ੀ ਜਰਵਾਣਿਆਂ ਨੂੰ ਸਰਹੱਦਾਂ ਤੋਂ ਪਰ੍ਹੇ ਥੰਮਿਆਂ ਹੀ ਨਹੀਂ ਸਗੋਂ ਇਕ ਧਰਮ ਨਿਰਪੱਖ ਰਾਜ ਦੀ ਸਥਾਪਨਾ ਨਾਲ ਸਿੱਖ ਦਰਸ਼ਨ ਮੁਤਾਬਿਕ ਸਮਾਨਤਾ, ਅਜ਼ਾਦੀ ਅਤੇ ਭਾਈਚਾਰਕ ਸਾਂਝ 'ਤੇ ਆਧਾਰਿਤ ਇਕ ਲੋਕਤੰਤਰ ਰਾਜ ਦੀ ਸਥਾਪਨਾ ਕੀਤੀ। ਇਹ ਕੁਰਬਾਨੀਆਂ ਅਤੇ ਸ਼ਹਾਦਤਾਂ ਦੀ ਵਿਰਾਸਤ ਦਾ ਸਿੱਟਾ ਸੀ ਕਿ ਸਾਮਰਾਜੀ ਤਾਕਤਾਂ ਜਿਹੜੀਆਂ ਸਭ ਤੋਂ ਆਖੀਰ ਵਿਚ ਪੰਜਾਬ 'ਤੇ ਪਸਰੀਆਂ, ਨੂੰ ਘਰੋਂ ਬਾਹਰ ਕੱਢਣ ਦਾ ਬੀੜਾ ਵੀ ਪੰਜਾਬੀਆਂ ਨੇ ਚੁੱਕਿਆ। ਸਮੁੱਚੇ ਪੰਜਾਬੀਆਂ ਨੇ ਮੁਲਕ ਦੀ ਅਜ਼ਾਦੀ ਲਈ ਸਭ ਤੋਂ ਵੱਧ ਜਾਨਾਂ ਵਾਰੀਆਂ। ਸੈਲੂਲਰ ਜੇਲ੍ਹ ਦੇ ਅਹਾਤੇ ਵਿਚ ਕਈ ਵਰ੍ਹਿਆਂ ਤੋਂ ਚੱਲ ਰਹੇ ਰੋਸ਼ਨੀ ਅਤੇ ਅਵਾਜ਼ ਪ੍ਰੋਗਰਾਮ ਦੇ ਬਿਰਤਾਂਤ ਤੋਂ ਪਤਾ ਲੱਗਦਾ ਹੈ ਕਿ ਕਿਵੇਂ ਪੰਜਾਬੀਆਂ ਨੇ ਭਾਰਤ ਦੀ ਅਜ਼ਾਦੀ ਲਈ ਸਭ ਕੁਝ ਦਾਅ 'ਤੇ ਲਾ ਦਿੱਤਾ।

ਇਸ ਸਭ ਕੁਝ ਦੇ ਬਾਵਜੂਦ ਅਸੀਂ ਸੋਚਦੇ ਹਾਂ ਕਿ ਇਤਿਹਾਸ ਨੇ ਪੰਜਾਬ ਨਾਲ ਵਫਾ ਨਹੀਂ ਕੀਤੀ। ਜਦ ਆਪਣਾ ਆਪ ਸੰਭਾਲਣ ਦਾ ਵਕਤ ਆਇਆ ਤਾਂ ਮਜ਼੍ਹਬੀ ਜ਼ਹਿਰ ਨੇ ਦੇਸ਼ ਦੀ ਵੰਡ ਵੇਲੇ ਦਸ ਲੱਖ ਪੰਜਾਬੀਆਂ ਨੂੰ ਮੌਤ ਦੇ ਮੂੰਹ ਵਿਚ ਸੁੱਟ ਦਿੱਤਾ। ਪੂਰੇ ਵਿਸ਼ਵ ਵਿਚ ਕਿਸੇ ਮੁਲਕ ਦੀ ਵੰਡ ਵੇਲੇ ਐਨੇ ਨਿਰਦੋਸ਼ ਲੋਕਾਂ ਦਾ ਮਾਰਿਆ ਜਾਣਾ ਬਹੁਤ ਵੱਡੀ ਘਟਨਾ ਸੀ। ਪਿਛਲੀ ਪੀੜ੍ਹੀ ਦੇ ਜਿੰਨ੍ਹਾਂ ਲੋਕਾਂ ਨੇ ਇਸ ਵੰਡ ਵੇਲੇ ਹੋਏ ਹੱਲਿਆਂ ਨੂੰ ਵੇਖਿਆ ਉਹ ਹੁਣ ਵੀ ਦਰਦ ਨਾਲ ਕੁਰਲਾਅ ਉੱਠਦੇ ਹਨ। ਨਦੀਆਂ, ਨਹਿਰਾਂ, ਖ਼ੂਨ ਨਾਲ ਰੰਗੇ ਹੋਏ ਵਗਦੇ ਰਹੇ। ਕੀ ਇਹ ਉਸ ਵਕਤ ਦੇ ਸਿਆਸਤਦਾਨਾਂ ਦੀ ਦ੍ਰਿਸ਼ਟੀ ਦਾ ਝੌਲਾਪਣ ਸੀ ਜਾਂ ਜਿਵੇਂ ਅਸੀਂ ਕਿਸੇ ਦੁਖਾਂਤ ਤੋਂ ਬਾਅਦ ਅਕਸਰ ਕਹਿੰਦੇ ਹਾਂ, "ਰੱਬ ਦਾ ਭਾਣਾ ਸੀ"। ਕਈ ਦੇਸ਼ਾਂ ਦੀ ਵੰਡ ਹੋਈ ਪਰ ਕਿਤੇ ਵੀ ਇੰਝ ਮਨੁੱਖਤਾ ਦਾ ਕਤਲ ਨਹੀਂ ਹੋਇਆ। ਇਤਿਹਾਸਕਾਰਾਂ ਨੇ ਅਜੇ ਵੀ ਆਪਣੀ ਸੌੜੀ ਤੱਕਣੀ ਤੋਂ ਉੱਪਰ ਉੱਠ ਕੇ ਇਸ ਦਰਦਨਾਕ ਘਟਨਾ ਦਾ ਮੁਤਾਲਿਆ ਨਹੀਂ ਕੀਤਾ ਕਿ ਕਿਉਂ ਇਹ ਸਭ ਕੁਝ ਵਾਪਰਿਆ?

ਜੇ ਪੰਜਾਬ ਦੀ ਵੰਡ ਨਾ ਹੁੰਦੀ ਤਾਂ ਪੂਰੇ ਵਿਸ਼ਵ ਵਿਚ ਜ਼ਰਖੇਜ਼ ਭੂਮੀ ਵਾਲਾ ਇਹ ਦੇਸ਼ ਅਮੀਰ ਆਰਥਿਕਤਾ ਵਾਲਾ ਹੋਣਾ ਸੀ। ਦਰਿਆਵਾਂ ਦਾ ਇਹੋ ਜਿਹਾ ਪਾਣੀ, ਜਲਵਾਯੂ ਅਤੇ ਬਹਾਦਰ ਪੰਜਾਬੀਆਂ ਦੀ ਮਿਹਨਤ ਨੇ ਇਸ ਨੂੰ ਯੂਰਪ ਦੇ ਦੇਸ਼ਾਂ ਬਰਾਬਰ ਖੜਾ ਕਰਨਾ ਸੀ। ਲਾਹੌਰ ਅਤੇ ਸ੍ਰੀ ਅੰਮ੍ਰਿਤਸਰ ਵਰਗੇ ਸੱਭਿਆਚਾਰਕ ਅਤੇ ਧਾਰਮਿਕ ਕੇਂਦਰ ਹੋਰ ਕਿੱਥੇ ਸਨ? ਪੰਜਾਬੋਂ ਜਾਣ ਵਾਲੀਆਂ ਸੜਕਾਂ ਝੱਟ ਅਫ਼ਗਾਨਿਸਤਾਨ ਹੁੰਦੀਆਂ ਮੱਧ ਏਸ਼ੀਆ ਅਤੇ ਯੂਰਪ ਵਿਚ ਪਹੁੰਚ ਜਾਂਦੀਆਂ ਹਨ। ਸਾਬਤ ਸੂਰਤ

ਪੰਜਾਬ ਵਿਚ ਸਾਨੂੰ ਮਹਿਸੂਸ ਹੀ ਨਹੀਂ ਸੀ ਹੋਣਾ ਕਿ ਸਾਡੇ ਨਜ਼ਦੀਕ ਕੋਈ ਸਮੁੰਦਰੀ ਬੰਦਰਗਾਹ ਨਹੀਂ ਹੈ। ਸਾਡੇ ਅਨਾਜ, ਫਲ, ਸਬਜ਼ੀਆਂ ਚੜ੍ਹਦੀ ਸਵੇਰ ਇੰਨ੍ਹਾਂ ਦੇਸ਼ਾਂ ਦੀਆਂ ਮੰਡੀਆਂ ਦਾ ਸ਼ਿੰਗਾਰ ਹੋਣੀਆਂ ਸਨ। ਸਾਡੇ ਕਿਰਤੀ ਕਿਸਾਨ ਨੂੰ ਮੂੰਹ ਮੰਗਿਆ ਮੁੱਲ ਮਿਲਣਾ ਸੀ। ਫਿਰ ਕੀ ਲੋੜ ਸੀ ਸਾਨੂੰ ਵਿਦੇਸ਼ੀ ਮਜ਼ਦੂਰੀ ਕਰਨ ਦੀ? ਇੱਥੇ ਹੀ ਬਹੁਤ ਕੁਝ ਹੋਣਾ ਸੀ। ਜੋ ਕੁਝ ਗੁਆਇਆ ਉਹ ਵੀ ਸਾਡੇ ਕੋਲ ਹੋਣਾ ਸੀ ਅਤੇ ਮਿਹਨਤ ਨਾਲ ਕੀਤੀ ਕਮਾਈ ਨੇ ਸਾਨੂੰ ਸਾਰਿਆਂ ਨੂੰ ਖੁਸ਼ਹਾਲ ਕਰ ਦੇਣਾ ਸੀ। ਫੇਰ ਅਸੀਂ ਗੁਆਂਢੀ ਦੇਸ਼ ਨਾਲ ਲੜਾਈਆਂ 'ਚੋਂ ਹੋਏ ਅਥਾਹ ਨੁਕਸਾਨ ਤੋਂ ਵੀ ਬਚ ਜਾਣਾ ਸੀ। ਅੱਜ ਸ਼ਹਿਰ-ਸ਼ਹਿਰ ਉਸਾਰੀਆਂ ਫੌਜੀ ਛਾਉਣੀਆਂ ਅਤੇ ਲੜਾਕੂ ਹਵਾਈ ਅੱਡਿਆਂ ਦੀ ਥਾਂ ਕੌਮੀ ਅਤੇ ਆਲਮੀ ਹਵਾਈ ਅੱਡੇ ਸਾਡੇ ਲਈ ਫੇਰ ਵਿਦੇਸ਼ੀ ਸੈਲਾਨੀਆਂ ਨੂੰ ਆਕਰਸ਼ਿਤ ਕਰਨ ਲਈ ਹੋਣੇ ਸਨ। ਸੂਫ਼ੀ ਕਵੀ ਬੁੱਲ੍ਹੇ ਸ਼ਾਹ, ਪ੍ਰੋ. ਪੂਰਨ ਸਿੰਘ, ਧਨੀ ਰਾਮ ਚਾਤ੍ਰਿਕ ਵਾਂਗ ਹੋਰਨਾਂ ਨੇ ਪੰਜਾਬ ਦੀਆਂ ਉਸਤਤਾਂ ਦੇ ਗੀਤ ਹੋਰ ਗਾਉਣੇ ਸਨ। ਛੂਕਦੇ ਝਨਾਂ, ਜਿਹਲਮ, ਰਾਵੀ ਅਤੇ ਸਤਲੁਜ ਦੇ ਪਾਣੀਆਂ ਪਵਿੱਤਰ ਰਹਿਣਾ ਸੀ। ਇਸ ਮਾਹੌਲ ਵਿਚ ਹੋਰ ਸਾਹਿਤ ਦੀ ਰਚਨਾ ਹੋਣੀ ਵੀ ਯਕੀਨੀ ਸੀ।

ਖੈਰ ਇਹ ਇਤਿਹਾਸ ਹੈ। ਇਸ ਨੂੰ ਵਾਪਰੀਆਂ ਘਟਨਾਵਾਂ ਅਤੇ ਲੋਕਾਂ ਦੀ ਜਦੋ-ਜਹਿਦ ਦਾ ਦਸਤਾਵੇਜ਼ ਕਹਿੰਦੇ ਹਨ। ਇਸ ਤੋਂ ਮੁਖ ਨਹੀਂ ਮੋੜਿਆ ਜਾ ਸਕਦਾ ਨਾ ਹੀ ਅਣਗੌਲਿਆ ਜਾ ਸਕਦਾ ਹੈ। ਪਰ ਕੀ ਜੋ ਕੁਝ ਪੰਜਾਬ ਨਾਲ ਵਾਪਰਿਆ, ਸਮੂਹ ਪੰਜਾਬੀ ਇਸ ਨੂੰ ਚਾਹੁੰਦੇ ਸਨ? ਨਹੀਂ। ਸਾਡੇ ਇਤਿਹਾਸ ਵਿਚ ਲੋਕਾਂ ਦੀ ਅਵਾਜ਼ ਅਤੇ ਭਾਵਨਾ ਨੂੰ ਥਾਂ ਹੀ ਨਹੀਂ ਦਿੱਤੀ ਜਾਂਦੀ। ਬੱਸ, ਅਸੀਂ ਅਤੇ ਆਉਣ ਵਾਲੀਆਂ ਨਸਲਾਂ ਇਸ ਸਾਰੇ ਘਟਨਾ ਚੱਕਰ ਵਿੱਚੋਂ ਕੇਵਲ ਸਬਕ ਹੀ ਲੈ ਸਕਦੇ ਹਾਂ। ਇਤਿਹਾਸ ਤੋਂ ਲਿਆ ਸਬਕ ਸਾਨੂੰ ਦੁਬਾਰਾ ਇੰਨ੍ਹਾਂ ਗਲਤੀਆਂ ਨੂੰ ਦੁਹਰਾਉਣ ਤੋਂ ਰੋਕੇਗਾ।

ਕੀ ਅਸੀਂ ਕਦੀ ਸੋਚਿਆ ਸੀ ਕਿ ਪੰਜ ਦਰਿਆਵਾਂ ਦੀ ਧਰਤੀ 'ਤੇ ਪਾਣੀ ਪੀਣ ਯੋਗ ਨਹੀਂ ਰਹੇਗਾ? ਇਹ ਪਾਣੀ ਬੋਤਲਾਂ ਵਿਚ ਮੁੱਲ ਮਿਲੇਗਾ। ਪੰਜਾਬ ਦੀ ਰੂਹ ਅਸਲ ਵਿਚ ਦੁੱਧ ਨੂੰ ਪਾਣੀ ਵਾਂਗ ਪਿਲਾਉਣ ਵਾਲੀ ਸੀ। ਥੋੜ੍ਹੇ ਸਮੇਂ ਵਿਚ ਹੀ ਅਸੀਂ ਉਸ ਰੂਹ ਨੂੰ ਦਫਨਾ ਦਿੱਤਾਂ। ਪਿੰਡ ਦੀ ਫਿਰਨੀ 'ਤੇ ਚੱਕਰ ਲਗਾਉਂਦਿਆਂ ਤੁਹਾਨੂੰ ਝੱਟ ਪਤਾ ਚੱਲ ਜਾਵੇਗਾ ਕਿ ਨੌਜਵਾਨ ਕਿੰਨਾ ਕੁ ਦੁੱਧ ਪੀਂਦੇ ਹਨ। ਵਿਆਹਾਂ ਸ਼ਾਦੀਆਂ ਵਿਚ ਜੰਮਘਟਾ ਸ਼ਰਾਬ ਦੀਆਂ ਬੋਤਲਾਂ ਦੁਆਲੇ ਹੁੰਦਾ ਹੈ। ਉੱਚੀ ਕੰਨ ਪਾੜਵਾਂ ਸੰਗੀਤ ਸਭ ਨੂੰ ਕਮਲੇ ਕਰ ਦਿੰਦਾ ਹੈ। ਪਤਲੂਨਾਂ, ਜੀਨਾਂ ਵਿਚਲੇ ਨੌਜਵਾਨਾਂ ਨੂੰ ਪੁੱਛਣਾ ਪੈਂਦਾ ਹੈ ਕਿ ਤੁਸੀਂ ਪੰਜਾਬੀ ਹੋ ਜਾਂ ਬਾਹਰੋਂ। ਸਾਡਾ ਪੰਜਾਬੀ ਪਹਿਰਾਵਾ ਮਰਦ ਅਤੇ ਔਰਤ ਦੋਵਾਂ ਵਿਚ ਹੀ ਖਤਮ ਹੋ ਰਿਹਾ ਹੈ। ਜਿਹੜਾ ਅਸੀਂ ਨਕਲ ਕਰ ਕੇ ਖਾਂਦੇ ਤੇ ਪਹਿਨਦੇ

ਹਾਂ ਉਸ ਨੂੰ ਆਧੁਨਿਕ ਕਹਿੰਦੇ ਹਾਂ ਜਿਹੜਾ ਸਾਡਾ ਹੈ ਉਸ ਨੂੰ ਦੇਸੀ ਕਹਿ ਕੇ ਪਰ੍ਹਾਂ ਰੱਖ ਦਿੰਦੇ ਹਾਂ।

ਅਸੀਂ ਪੰਜਾਬੀ ਆਪਣੀ ਜ਼ਬਾਨ ਤੋਂ ਬੇਮੁੱਖ ਹੋਏ ਬੈਠੇ ਹਾਂ। ਬਾਬਾ ਫਰੀਦ ਜੀ, ਬੁੱਲ੍ਹੇ ਸ਼ਾਹ ਅਤੇ ਗੁਰੂ ਸਾਹਿਬਾਨ ਦੇ ਮੁਖ 'ਚੋਂ ਨਿਕਲੀ ਮਾਖਿਓਂ ਮਿੱਠੀ ਮਾਂ ਬੋਲੀ ਨੂੰ ਅਸੀਂ ਵਿਸਾਰਨ ਵੱਲ ਰੁੱਝੇ ਹਾਂ। ਰਾਜ ਭਾਸ਼ਾ ਹੋਣ ਦੇ ਬਾਵਜੂਦ ਸਾਡੇ ਉੱਚ ਪੱਧਰ ਦੇ ਸਮਾਜਿਕ ਅਤੇ ਨਿੱਜੀ ਸਮਾਗਮਾਂ ਵਿਚ ਇਸ ਨੂੰ ਮਾਂ ਜਿੰਨ੍ਹਾਂ ਸਨਮਾਨ ਨਹੀਂ ਮਿਲਦਾ। ਪਿੱਛੇ ਜਿਹੇ ਵਡੇਰੀ ਉਮਰ ਦੇ ਇਕ ਸੁਨੱਖੇ ਸਿੱਖ ਜੈਂਟਲਮੈਨ ਦਫ਼ਤਰ ਵਿਚ ਕਿਸੇ ਮਸਲੇ ਬਾਰੇ ਆਏ ਤਾਂ ਅੰਗਰੇਜ਼ੀ ਵਿਚ ਆਪਣੇ ਬਾਰੇ ਸਾਰਾ ਕੁਝ ਬਿਆਨ ਕਰ ਦਿੱਤਾ। ਧੀਰਜ ਨਾਲ ਸੁਣਦਾ ਹੋਇਆ ਮੈਂ ਬੇਨਤੀ ਕੀਤੀ ਕਿ ਤੁਸੀਂ ਐਨੇ ਔਖੇ ਹੋ ਕੇ ਅੰਗਰੇਜ਼ੀ ਕਿਉਂ ਬੋਲ ਰਹੇ ਹੋ? ਜਦ ਤੁਹਾਡੇ ਸਾਹਮਣੇ ਬੈਠਾ ਵੀ ਪੰਜਾਬੀ ਐ ਅਤੇ ਦਫ਼ਤਰ ਦਾ ਸਾਰਾ ਕੰਮ-ਕਾਜ ਵੀ ਪੰਜਾਬੀ ਵਿਚ ਹੀ ਹੋ ਰਿਹਾ ਹੈ। ਥੋੜ੍ਹਾ ਅਫ਼ਸੋਸ ਵਾਲੇ ਲਹਿਜੇ ਵਿਚ ਮੁਸਕਰਾਉਂਦੇ ਹੋਏ ਕਹਿਣ ਲੱਗੇ, "ਇਓਂ ਥੋੜ੍ਹਾ ਰੋਹਬ ਪੈ ਜਾਂਦਾ ਹੈ"। ਅਜੇ ਵੀ ਪੰਜਾਬੀ ਜ਼ਬਾਨ ਨੂੰ ਪੇਂਡੂਆਂ ਅਤੇ ਕਿਸਾਨਾਂ ਦੀ ਗਵਾਰ ਭਾਸ਼ਾ ਸਮਝਿਆ ਜਾਂਦਾ ਹੈ। ਕਿਤਾਬਾਂ ਦੀਆਂ ਦੁਕਾਨਾਂ 'ਤੇ ਸਾਹਿਤ ਅਤੇ ਦੂਸਰੇ ਵਿਸ਼ਿਆਂ ਨਾਲ ਸੰਬੰਧਿਤ ਬਹੁਤੀਆਂ ਪੁਸਤਕਾਂ ਅੰਗਰੇਜ਼ੀ ਵਿਚ ਵੇਖੋਗੇ। ਅਖ਼ਬਾਰ, ਮੈਗਜ਼ੀਨ ਘਰੀਂ ਰੱਖਣ ਅਤੇ ਵੇਖਣ ਲਈ ਅੰਗਰੇਜ਼ੀ ਨੂੰ ਤਰਜੀਹ ਹੈ। ਜੇਕਰ ਗਹੁ ਨਾਲ ਵੇਖੋਗੇ ਸ਼ਾਇਦ ਹੀ ਕੋਈ ਪੜ੍ਹਿਆ ਲਿਖਿਆ ਪੰਜਾਬੀ ਵੇਖੋਗੇ ਜਿਹੜਾ ਆਪਣੀ ਗੱਲਬਾਤ ਵਿਚ ਪੰਜਾਬੀ ਦੇ ਸਾਰੇ ਸ਼ਬਦ ਬੋਲੇਗਾ। ਇਹ ਨਹੀਂ ਕਿ ਪੰਜਾਬੀ ਵਿਚ ਸ਼ਬਦ ਨਹੀਂ ਹਨ। ਜਿੰਨੇ ਸ਼ਬਦ ਪੰਜਾਬੀ ਵਿਚ ਹਨ ਉਨੇ ਅੰਗਰੇਜ਼ੀ ਵਿਚ ਉਚਾਰਨ ਹੀ ਉਪਲਬਧ ਨਹੀਂ ਹਨ। ਪੰਜਾਬੀ ਪੈਂਤੀ ਅੱਖਰਾਂ ਨਾਲ ਹਰ ਉਚਾਰਨ ਲਈ ਸ਼ਬਦ ਦਿੰਦੀ ਹੈ ਜਦ ਕਿ ਅੰਗਰੇਜ਼ੀ ਵਿਚ ਕੇਵਲ ਛੱਬੀ ਅੱਖਰ ਹਨ। ਪਤਾ ਨਹੀਂ ਕਿਉਂ ਸਾਨੂੰ ਆਪਣੀ ਮਾਂ ਬੋਲੀ ਪ੍ਰਤੀ ਹੀਣ ਭਾਵਨਾ ਹੈ। ਜਿਹੜੇ ਲੋਕ ਆਪਣੀ ਮਾਂ ਬੋਲੀ ਭੁੱਲ ਜਾਣਗੇ ਉਨ੍ਹਾਂ ਕੋਲ ਹੋਰ ਬਚੇਗਾ ਕੀ?

ਪੰਜਾਬੀਆਂ ਨੇ ਸਮਾਜਿਕ ਜ਼ਿੰਦਗੀ ਨੂੰ ਆਪਣੇ ਮੂਲ ਨਾਲੋਂ ਤੋੜ ਕੇ ਲੋੜੋਂ ਵੱਧ ਵਿਖਾਵੇ ਵਾਲੀ ਬਣਾ ਲਿਆ ਹੈ। ਕਿਰਤ, ਸੱਭਿਆਚਾਰ ਸਾਡੇ ਗੁਰੂ ਸਾਹਿਬਾਨ ਦਾ ਪੈਗ਼ਾਮ ਹੈ। ਇਸ ਨੂੰ ਵਿਸਾਰ ਕੇ ਅਸੀਂ ਅਜੇ ਵੀ ਮਨੂੰਵਾਦੀ ਸੋਚ ਅਧੀਨ ਕਿਰਤ ਨੂੰ ਨੀਵਾਂ ਸਮਝਦੇ ਹਾਂ। ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਭਾਈ ਲਾਲੋ ਕਿਰਤੀ ਦੇ ਘਰ ਪਾਈ ਫੇਰੀ ਦਾ ਅਰਥ ਭੁੱਲ ਗਏ ਹਾਂ। ਮਲਿਕ ਭਾਗੋ ਇੱਥੇ ਬੇਰੋਕ ਟੋਕ ਵਧ-ਫੁੱਲ ਰਹੇ ਹਨ। ਵਿਆਹ ਸ਼ਾਦੀਆਂ 'ਤੇ ਵਿੱਤੋਂ ਵੱਧ ਖਰਚ ਨੇ ਸਮੂਹ ਪੰਜਾਬੀਆਂ ਦੇ ਬਜ਼ਟ ਹਿਲਾ ਦਿੱਤੇ ਹਨ। ਦਿਖਾਵੇ ਵਾਲੇ ਖਰਚਿਆਂ ਨੇ ਸਿੱਖਿਆ ਅਤੇ ਸਿਹਤ ਲਈ ਪਿੱਛੇ ਕੁਝ ਛੱਡਿਆ ਹੀ ਨਹੀਂ। ਭਾਵੇਂ ਖੇਤੀਬਾੜੀ ਵੀ ਘੱਟ ਮੁਨਾਫੇ ਵਾਲਾ ਕਾਰੋਬਾਰ

ਹੈ ਪਰ ਅੱਡੀਆਂ ਚੁੱਕ ਕੇ ਕੀਤੇ ਸਮਾਜਿਕ ਖਰਚਿਆਂ ਨੇ ਸਾਨੂੰ ਤਰੱਕੀ ਦੇ ਰਸਤੇ ਤੋਂ ਲਾਂਭੇ ਕੀਤਾ ਹੈ। ਖਾਣ-ਪੀਣ ਦੇ ਗੈਰ-ਸਿਹਤਮੰਦ ਸੱਭਿਆਚਾਰ ਕਾਰਨ ਸਮੂਹ ਪੰਜਾਬੀਆਂ ਨੂੰ ਬੀਮਾਰੀਆਂ ਨੇ ਘੇਰ ਲਿਆ ਹੈ। ਬਹੁ-ਕੌਮੀ ਮਹਿੰਗੀਆਂ ਸਿਹਤ ਸੰਸਥਾਵਾਂ ਨੇ ਆਪਣੇ ਹੋਟਲ ਨੁਮਾ ਹਸਪਤਾਲ ਪੰਜਾਬ ਦੇ ਸ਼ਹਿਰਾਂ ਵਿਚ ਖੋਲ੍ਹ ਦਿੱਤੇ ਹਨ ਕਿਉਂਕਿ ਅੱਧਿਓਂ ਵੱਧ ਪੰਜਾਬੀਆਂ ਨੂੰ ਬਲੱਡ ਪ੍ਰੈਸ਼ਰ ਅਤੇ ਕੈਂਸਰ ਵਰਗੀਆਂ ਨਾ-ਮੁਰਾਦ ਬੀਮਾਰੀਆਂ ਨੇ ਆਪਣੀ ਗ੍ਰਿਫ਼ਤ ਵਿਚ ਕੀਤਾ ਹੋਇਆ ਹੈ। ਕੌਮੀ ਅਤੇ ਆਲਮੀ ਪੱਧਰ 'ਤੇ ਖੇਡਾਂ ਵਿਚ ਝੰਡੀ ਲੈ ਕੇ ਫਿਰਦੇ ਪੰਜਾਬੀ ਹੁਣ ਇਸ ਖੇਤਰ ਵਿਚ ਪਿੱਛੇ ਨਜ਼ਰ ਆਉਂਦੇ ਹਨ। ਹੁਣੇ ਹੋਈਆਂ ਉਲੰਪਿਕ ਖੇਡਾਂ ਵਿਚ ਇਕ ਵੀ ਤਗ਼ਮਾ ਸਾਡੇ ਹਿੱਸੇ ਨਹੀਂ ਆਇਆ।

ਪੰਜਾਬੀਅਤ ਦਾ ਖਾਸਾ ਈਮਾਨਦਾਰੀ, ਸੁਹਿਰਦਤਾ, ਪ੍ਰਹੁਣਾਚਾਰੀ ਅਤੇ ਵਡੇਰਿਆਂ ਲਈ ਸਤਿਕਾਰ ਸੀ। ਘਰਾਂ 'ਚੋਂ ਬਜ਼ੁਰਗ, ਪਿੰਡ ਵਿਚ ਭਾਈਚਾਰਕ ਰਿਸ਼ਤਿਆਂ ਵਿਚ ਵਡੇਰੇ ਅਕਸਰ ਬੱਚਿਆਂ ਅਤੇ ਨੌਜਵਾਨ ਪੀੜੀ ਲਈ ਨੈਤਿਕ ਕਦਰਾਂ ਕੀਮਤਾਂ ਦੇ ਮੁਜੱਸਮਾ ਸਨ। ਜੋ ਕਹਿ ਦਿੱਤਾ, ਉਸ 'ਤੇ ਸਾਰੇ ਫੁੱਲ ਚੜਾਉਂਦੇ ਸਨ। ਧੀ-ਭੈਣ ਦੀ ਇੱਜ਼ਤ ਸਾਰੇ ਪਿੰਡ ਦੀ ਸਾਂਝੀ ਸੀ। ਬਰਾਤਾਂ ਦੀ ਸੇਵਾ ਤੋਂ ਲੈ ਕੇ ਮਰਗ ਦੇ ਭੋਗਾਂ ਤਕ ਸਾਰਾ ਕੰਮ ਭਾਈਚਾਰਕ ਤੌਰ 'ਤੇ ਕੀਤਾ ਜਾਂਦਾ ਸੀ। ਪੇਂਡੂ ਸਮਾਜ ਲਈ ਸਦਾਚਾਰਕ ਬੰਧਨ ਮੌਜੂਦ ਸੀ। ਹੁਣ ਅਸੀਂ ਸਦਾਚਾਰਕ ਅਤੇ ਨੈਤਿਕ ਸੰਕਟ ਵਿਚ ਘਿਰੇ ਨਜ਼ਰ ਆ ਰਹੇ ਹਾਂ। ਹਰੀ ਕ੍ਰਾਂਤੀ ਦੀ ਅਖੌਤੀ ਖੁਸ਼ਹਾਲੀ ਨੇ ਪਿੰਡਾਂ ਦਾ ਜਜਮਾਨੀ ਢਾਂਚਾ ਤੋੜ ਤਾਂ ਦਿੱਤਾ ਪਰ ਉਸ ਦਾ ਬਦਲ ਤਕਨਾਲੋਜੀ ਸਾਨੂੰ ਨਹੀਂ ਦੇ ਸਕੀ। ਅਖੌਤੀ ਲੁਹਾਰ, ਤਰਖਾਣ, ਦਰਜ਼ੀ, ਨਾਈ, ਝਿਊਰ ਸਾਰੇ ਖੇਤੀ ਨਾਲ ਜੁੜੇ ਭਾਈਚਾਰੇ ਆਰਥਿਕਤਾ ਵਿਚ ਭਾਈਵਾਲ ਸਨ। ਛਿਮਾਹੀ ਫਸਲ ਦੀ ਪੈਦਾਵਾਰ ਵਿਚ ਇਨ੍ਹਾਂ ਨੂੰ ਜਾਂਦਾ ਹਿੱਸਾ ਖੁਸ਼ੀਆਂ ਭਰੀ ਜ਼ਿੰਦਗੀ ਜਿਊਣ ਲਈ ਕਾਫੀ ਸੀ। ਨਵੀਂ ਖੇਤੀ ਤਕਨਾਲੋਜੀ ਨੇ ਇੰਨ੍ਹਾਂ ਨੂੰ ਕਿਸਾਨੀ ਨਾਲੋਂ ਤਾਂ ਤੋੜ ਦਿੱਤਾ ਪਰ ਸੌਖੀ ਜ਼ਿੰਦਗੀ ਜਿਊਣ ਦਾ ਕੋਈ ਵਿਕਲਪ ਨਹੀਂ ਦਿੱਤਾ। ਪਿੰਡੋਂ ਉਜੜ ਹੁਣ ਇਹ ਨਾਲ ਲੱਗਦੇ ਸ਼ਹਿਰਾਂ ਦੀਆਂ ਬਸਤੀਆਂ ਵਿਚ ਮੂਲ ਨਾਲੋਂ ਟੁੱਟ ਕੇ ਜ਼ਿੰਦਗੀ ਬਸਰ ਕਰ ਰਹੇ ਹਨ।

ਕਿਸੇ ਕੌਮ ਦੀ ਖੁਸ਼ੀ ਅਤੇ ਖੁਸ਼ਹਾਲੀ ਵਿਚ ਉੱਥੋਂ ਦਾ ਖਾਣ-ਪੀਣ ਨੇੜਿਓਂ ਜੁੜਿਆ ਹੁੰਦਾ ਹੈ। ਪੁਰਖਿਆਂ ਦੀ ਸਿਆਣਪ ਅਤੇ ਤਜ਼ਰਬੇ ਨਾਲ ਕੱਢੇ ਤੱਤਾਂ 'ਤੇ ਆਧਾਰਿਤ ਖਾਣ-ਪੀਣ ਉਨ੍ਹਾਂ ਦੇ ਭਵਿੱਖ ਦੇ ਵਿਕਾਸ ਲਈ ਵੀ ਜ਼ਰੂਰੀ ਹੁੰਦਾ ਹੈ। ਸਰਦੀਆਂ ਵਿਚ ਮੱਕੀ, ਬਾਜਰੇ ਦੀ ਰੋਟੀ, ਸਰ੍ਹੋਂ ਦਾ ਸਾਗ, ਮਾਹਾਂ, ਮੋਠਾਂ ਦੀ ਦਾਲ ਅਤੇ ਖਿਚੜੀ, ਲੱਸੀ, ਦੁੱਧ, ਮੱਖਣ ਸਾਡੇ ਪੰਜਾਬੀ ਜੀਵਨ ਦਾ ਅਨਿਖੜਵਾਂ ਅੰਗ ਸਨ। ਬਾਅਦ ਦੁਪਹਿਰ ਚਾਹ ਦੀ ਥਾਂ ਸਾਰੇ ਘਰਾਂ ਵਿਚ ਕਾੜਨੀ ਦਾ ਦੁੱਧ ਹਰ ਉਮਰ ਵਾਲੇ ਪੀਂਦੇ ਸਨ। ਜਾ ਕੇ ਵੇਖੋ ਪੰਜਾਬੀ ਪਿੰਡਾਂ ਵਿਚ ਸ਼ਾਇਦ ਹੀ ਕਿਸੇ ਘਰ ਚਾਟੀਆਂ

ਦੁੱਧ ਦੀਆਂ ਉਬਲਣੀਆਂ ਰੱਖੀਆਂ ਹੋਣ। ਇਸੇ ਚਾਟੀ ਵਿਚ ਰਿੜਕੇ ਦੁੱਧ ਦੀ ਸਵੇਰੇ ਲੱਸੀ ਬਣਦੀ ਸੀ ਜਿਹੜੀ ਸਾਰਾ ਦਿਨ ਪੀਣ ਲਈ ਵਰਤੋਂ ਵਿਚ ਆਉਂਦੀ ਸੀ। ਤਾਜ਼ਾ ਮੱਖਣ ਆਮ ਕਿਸਾਨਾਂ ਦੇ ਘਰਾਂ ਵਿਚ ਮਿੱਸੀ ਰੋਟੀ ਨਾਲ ਸੇਵਨ ਕੀਤਾ ਜਾਂਦਾ ਸੀ। ਨਾ ਛੋਲੇ ਰਹੇ ਅਤੇ ਨਾ ਹੀ ਸਾਡੀਆਂ ਚਾਟੀਆਂ ਵਿਚ ਦੁੱਧ ਰਿਹਾ। ਖੁਰਾਕਾਂ ਵਿਚ ਬਰੈੱਡ ਅਤੇ ਪੀਣ ਲਈ ਕੋਕੇ ਕੋਲੇ ਨਾਲ ਅੱਧਿਓਂ ਵੱਧ ਪੰਜਾਬੀਆਂ ਦੀ ਸਿਹਤ ਨੂੰ ਖੋਰਾ ਲਾਇਆ ਹੈ।

ਕੋਈ ਬਹੁਤ ਸਮਾਂ ਨਹੀਂ ਹੋਇਆ ਪੰਜਾਬੀ ਜ਼ਿੰਦਗੀ ਦੇ ਹਰ ਖੇਤਰ ਵਿਚ ਸਾਂਝੇ ਪਰਵਾਰਾਂ ਤੋਂ ਵੀ ਅੱਗੇ ਆਪਣੇ ਭਾਈਚਾਰੇ ਨਾਲ ਜੁੜੇ ਰਹਿਣ ਦੀ ਭਾਵਨਾ ਬਹੁਤ ਪ੍ਰਬਲ ਸੀ। ਕੁੜੀਆਂ ਦੀਆਂ ਤੀਆਂ ਤੋਂ ਲੈ ਕੇ ਦੁਸਹਿਰੇ-ਦੀਵਾਲੀ ਦੇ ਤਿਉਹਾਰ ਸਾਂਝੇ ਮਨਾਏ ਜਾਂਦੇ ਸਨ। ਹਰ ਪਿੰਡ ਵਿਚ ਪਿੱਪਲਾਂ ਦੇ ਦਰੱਖਤਾਂ ਨੂੰ ਇਸ ਕਰਕੇ ਵੀ ਸੰਭਾਲਿਆ ਜਾਂਦਾ ਸੀ ਕਿ ਸਾਉਣ ਮਹੀਨੇ ਪੇਕੇ ਆਈਆਂ ਕੁੜੀਆਂ ਨੇ ਇੱਥੇ ਪੀਂਘਾਂ ਪਾਉਣੀਆਂ ਹਨ। ਦੀਵਾਲੀ ਅਤੇ ਲੋਹੜੀ ਦੇ ਤਿਉਹਾਰਾਂ ਵਿਚ ਵੀ ਸਾਂਝ ਪ੍ਰਤੱਖ ਵੇਖਣ ਨੂੰ ਮਿਲਦੀ ਸੀ। ਹੁਣ ਆਪ ਤੋਂ ਵੱਡੇ ਨੂੰ ਗਿਫਟ ਪੈਕ ਦੇਣ ਦੇ ਰਿਵਾਜ਼ ਨੇ ਤਿਉਹਾਰਾਂ ਨੂੰ ਖੁਸ਼ੀਆਂ ਨਾਲ ਮਨਾਉਣ ਦਾ ਮਾਹੌਲ ਖਤਮ ਕਰ ਦਿੱਤਾ ਹੈ।

ਪੰਜਾਬੀਅਤ ਦੀ ਖ਼ੂਬਸੂਰਤੀ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਲੱਗਣ ਵਾਲੇ ਮੇਲਿਆਂ ਦੇ ਰਵਾਇਤੀ ਸੱਭਿਆਚਾਰਕ ਪ੍ਰੋਗਰਾਮਾਂ ਰਾਹੀਂ ਪ੍ਰਦਰਸ਼ਿਤ ਹੁੰਦੀ ਸੀ। ਰਾਮਲੀਲਾ, ਢਾਡੀਆਂ ਦੀਆਂ ਵਾਰਾਂ, ਅਲਗੋਜ਼ਿਆਂ ਅਤੇ ਤੂੰਬੀਆਂ ਵਾਲੇ ਗਾਇਕ ਅਸਲੀ ਪੰਜਾਬੀ ਸੱਭਿਆਚਾਰ ਦੀ ਮੂੰਹ ਬੋਲਦੀ ਤਸਵੀਰ ਸਨ।

ਪੰਜਾਬ ਦੇ ਸੱਭਿਆਚਾਰ ਨਾਲ ਸੰਜਮ ਅਤੇ ਕਫਾਇਤ ਵੀ ਲੰਮੇ ਸਮੇਂ ਤੋਂ ਜੁੜੀ ਹੋਈ ਹੈ। ਸਾਂਝੇ ਪਰਵਾਰਾਂ ਵਿਚ ਥੋੜਾ ਖਰਚ ਕਰ ਕੇ ਵੀ ਕੱਪੜੇ ਲੀੜਿਆਂ ਨਾਲ ਸਾਰ ਲਿਆ ਜਾਂਦਾ ਸੀ। ਇਸੇ ਤਰ੍ਹਾਂ ਸ਼ਰੀਕੇ ਵਿਚ ਜਾਂ ਰਿਸ਼ਤੇਦਾਰੀ ਵਿੱਚੋਂ ਇਕ ਦੂਜੇ ਦੀ ਮਦਦ ਵੀ ਕੀਤੀ ਜਾਂਦੀ ਸੀ। ਕਿਸਾਨ ਪਰਵਾਰ ਹਾੜੀ-ਸਾਉਣੀ ਰਿਸ਼ਤੇਦਾਰੀਆਂ ਵਿਚ ਆਬਤ ਲਿਜਾ ਕੇ ਸਾਰਾ ਕੰਮ ਇਕ ਦਿਨ ਵਿਚ ਸਮੇਟ ਦਿੰਦੇ ਸਨ। ਮਿਲਵਰਤਨ ਅਤੇ ਸਹਿਕਾਰਤਾ ਪੇਂਡੂ ਸਮਾਜ ਦਾ ਮੁੱਖ ਆਧਾਰ ਸੀ। ਹੁਣ ਸਾਂਝੇ ਖੂਹ, ਟਿਊਬਵੈਲ ਅਤੇ ਸ਼ਾਮਲਾਟ ਜ਼ਮੀਨਾਂ ਸਮੂਹਿਕ ਕੰਮਾਂ ਲਈ ਵਰਦਾਨ ਦੀ ਥਾਂ ਲੜਾਈ ਝਗੜਿਆਂ ਦੀ ਵਜ੍ਹਾ ਬਣ ਗਈਆਂ ਹਨ। ਕਚਹਿਰੀਆਂ ਵਿਚ ਅੱਧਿਓਂ ਵੱਧ ਮੁਕੱਦਮੇ ਇਨ੍ਹਾਂ ਸ਼ਾਮਲਾਟ ਜ਼ਮੀਨਾਂ ਕਰਕੇ ਹਨ। ਦਿਖਾਵੇ ਦੇ ਸੱਭਿਆਚਾਰ ਨੇ ਸਾਡੀ ਬੱਚਤ ਨੂੰ ਖੋਰਾ ਲਾਇਆ ਅਤੇ ਸਾਡੀਆਂ ਤਰਜੀਹਾਂ ਨੂੰ ਵਿਗਾੜ ਦਿੱਤਾ।

ਪੰਜਾਬ ਦੇ ਪੰਜੇ ਦਰਿਆ ਵੰਡੇ ਜਾਣ ਦਾ ਹੇਰਵਾ ਅਜੇ ਵੀ ਬਰਕਰਾਰ ਹੈ। ਹੁਣ ਰਹਿੰਦੇ ਢਾਈ ਦਰਿਆਵਾਂ ਦਾ ਪਾਣੀ ਡੈਮਾਂ ਅਤੇ ਨਹਿਰਾਂ ਨੇ ਨਿਗਲ ਕੇ ਇੰਨ੍ਹਾਂ ਨੂੰ ਖੁਸ਼ਕ ਨਹਿਰਾਂ ਬਣਾ ਦਿੱਤਾ ਹੈ। ਚਲੋ! ਇਹ ਵੀ ਆਰਥਿਕ ਵਿਕਾਸ ਦੀ ਦੌੜ ਵਿਚ

ਅਸੀਂ ਸਭ ਨੇ ਮਨਜ਼ੂਰ ਕਰ ਲਿਆ। ਪਰ ਦੁੱਖ ਦੀ ਗੱਲ ਹੈ ਕਿ ਨਸ਼ਿਆਂ ਦੇ ਭਰੇ ਵਗਦੇ ਛੇਵੇਂ ਦਰਿਆ ਨੇ ਸਾਡੀ ਰਹਿੰਦੀ ਖੂੰਹਦੀ ਮਿੱਟੀ ਪਲੀਤ ਕਰ ਦਿੱਤੀ। ਨਸ਼ਿਆਂ ਵਿਚ ਡੁੱਬੀ ਜਵਾਨੀ ਦੇ ਅੰਕੜੇ ਬੌਖਲਾ ਦੇਣ ਵਾਲੇ ਹਨ। ਪੰਜਾਬ ਦੀ ਅਬਾਦੀ ਦਾ ਦੋ ਤਿਹਾਈ ਤੋਂ ਵੱਧ ਹਿੱਸਾ ਨਸ਼ਿਆਂ ਦੀ ਦਲਦਲ ਵਿਚ ਫਸਿਆ ਹੋਇਆ ਹੈ। ਦੁੱਖ ਦੀ ਗੱਲ ਹੈ ਕਿ ਮੱਧ ਵਰਗੀ ਪਰਵਾਰਾਂ ਦੀਆਂ ਕੁੜੀਆਂ ਮੁੰਡੇ ਇਸ ਪਾਸੇ ਬਰਾਬਰ ਦੇ ਸ਼ਰੀਕ ਹਨ। ਅਠ੍ਹਾਰਾਂ ਤੋਂ ਚੌਵੀ ਸਾਲ ਦੀ ਉਮਰ ਦੇ ੬੫ ਫ਼ੀਸਦੀ ਨੌਜਵਾਨ ਨਸ਼ਿਆਂ ਦੀ ਲਪੇਟ ਵਿਚ ਹਨ। ਸਮੈਕ, ਭੁੱਕੀ ਅਤੇ ਪਤਾ ਨੀ ਹੋਰ ਕੀ-ਕੀ ਚੀਜ਼ਾਂ ਨਸ਼ਿਆਂ ਲਈ ਵਰਤੀਆਂ ਜਾਂਦੀਆਂ ਹਨ। ਚੰਗੀ ਸਿਹਤ ਵਾਲੇ ਪੰਜਾਬੀ ਅਤੇ ਲੋਕ ਗੀਤਾਂ ਦੇ ਸ਼ਿੰਗਾਰ ਉਹ ਮੁੱਛ ਫੁੱਟ ਗੱਭਰੂ ਹੁਣ ਆਪਣੀ ਅਮੀਰ ਵਿਰਾਸਤ ਅਤੇ ਚੰਗੀ ਖੁਰਾਕ ਦੀ ਥਾਂ ਨਸ਼ਿਆਂ ਦੀ ਜਕੜ ਵਿਚ ਹਨ।

ਪੰਜਾਬ ਦੀ ਧਰਤੀ ਬਹੁਤ ਅਮੀਰ ਅਤੇ ਪੁਰਾਤਨ ਵਿਰਾਸਤ ਨਾਲ ਜੁੜੀ ਹੋਈ ਹੈ। ਪਹਿਲੀਆਂ ਪੰਜ ਸੱਭਿਆਤਾਵਾਂ ਵਿੱਚੋਂ ਮੋਹੰਜੋਦੜੋ ਦਾ ਮੁਕਾਮ ਪੰਜਾਬ ਦੀ ਧਰਤੀ ਹੈ। ਬਾਬਾ ਸ਼ੇਖ ਫਰੀਦ, ਬੁੱਲ੍ਹੇ ਸ਼ਾਹ, ਸਿੱਖ ਗੁਰੂ ਸਾਹਿਬਾਨ ਦੀ ਪਵਿੱਤਰ ਇਲਾਹੀ ਬਾਣੀ ਇਸੇ ਧਰਤੀ 'ਤੇ ਰਚੀ ਗਈ। ਮਾਲਾਮਾਲ ਹੁੰਦੇ ਹੋਏ ਅਸੀਂ ਆਪਣੀ ਮੁੱਲਵਾਨ ਵਿਰਾਸਤ ਨਾਲ ਸੰਬੰਧਿਤ ਯਾਦਗਾਰਾਂ ਨੂੰ ਸੰਭਾਲਣ ਵਿਚ ਕਾਮਯਾਬ ਨਹੀਂ ਰਹੇ। ਮਨੁੱਖੀ ਜ਼ਿੰਦਗੀ ਦੇ ਉਹ ਚਾਨਣ ਮੁਨਾਰੇ ਜਿੰਨ੍ਹਾਂ ਸਾਨੂੰ ਔਖ ਦੀ ਘੜੀ ਵਿਚ ਰਾਹ ਦਰਸਾਇਆ, ਨਾਲ ਸੰਬੰਧਿਤ ਇਮਾਰਤਾਂ ਨੂੰ ਅਸੀਂ ਨਹੀਂ ਸੰਭਾਲਿਆ। ਬਠਿੰਡੇ ਦੇ ਵੱਡ-ਆਕਾਰੀ ਹਜ਼ਾਰ ਵਰ੍ਹੇ ਪੁਰਾਣੇ ਕਿਲ੍ਹੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੂਨ ੧੭੦੫ ਵਿਚ ਸੱਤ ਦਿਨ ਇਲਾਹੀ ਪੈਗ਼ਾਮ ਦਿੱਤਾ। ਇਸੇ ਕਿਲ੍ਹੇ ਵਿਚ ਸੰਨ ੧੨੪੦ ਵਿਚ ਦਿੱਲੀ ਦੀ ਪਹਿਲੀ ਅਤੇ ਆਖਰੀ ਮੁਸਲਿਮ ਸ਼ਾਸਕ ਰਜ਼ੀਆ ਸੁਲਤਾਨਾ ਨੂੰ ਕੈਦ ਰੱਖਿਆ ਗਿਆ। ਸਥਾਨਕ ਹੁਕਮਰਾਨ ਅਲਤੂਨੀਆਂ ਵੱਲੋਂ ਉਸ ਨੂੰ ਸਿਰਫ ਜੁਮਾਂ ਨਮਾਜ਼ ਪੜ੍ਹਨ ਲਈ ਹਾਜੀ ਰਤਨ ਦੀ ਦਰਗਾਹ 'ਤੇ ਜਾਣ ਦੀ ਆਗਿਆ ਦਿੱਤੀ ਗਈ ਸੀ। ਐਨੇ ਪੁਰਾਣੇ ਇਤਿਹਾਸ ਨਾਲ ਜੁੜੇ ਕਿਲ੍ਹੇ ਨੂੰ ਅਸੀਂ ਠੀਕ ਢੰਗ ਨਾਲ ਸੰਭਾਲ ਕੇ ਵਿਸ਼ਵ ਅੱਗੇ ਆਪਣਾ ਅਮੀਰ ਸੱਭਿਆਚਾਰ ਪ੍ਰਦਰਸ਼ਿਤ ਨਹੀਂ ਕਰ ਸਕੇ। ਹੋਰ ਪੁਰਾਤਨ ਧਾਰਮਿਕ ਸਥਾਨਾਂ ਦੀਆਂ ਇਮਾਰਤਾਂ ਨੂੰ ਨਵੀਨੀਕਰਨ ਦੇ ਬਹਾਨੇ ਢਾਹ ਕੇ ਪੁਰਾਤਨਤਾ ਖਤਮ ਕਰਨ ਲੱਗੇ ਹੋਏ ਹਾਂ। ਸ੍ਰੀ ਅੰਮ੍ਰਿਤਸਰ ਅਤੇ ਸਰਹਿੰਦ ਦੀਆਂ ਪੁਰਾਣੀਆਂ ਇਮਾਰਤਾਂ ਦੀ ਵੀ ਇਹੋ ਹਾਲਤ ਹੈ। ਪੰਜਾਬੀ ਜ਼ਬਾਨ ਨੂੰ ਸਮਰਪਿਤ ਲੇਖਕਾਂ ਦੇ ਘਰ ਅਤੇ ਕਾਰਜਸ਼ਾਲਾਵਾਂ ਸੰਭਾਲਣ ਵਿਚ ਵੀ ਸਾਡੀ ਅਣਗਹਿਲੀ ਅਤੇ ਉਦਾਸੀਨਤਾ ਹੈ। ਆਉਣ ਵਾਲੀਆਂ ਨਸਲਾਂ ਨੂੰ ਪ੍ਰੇਰਨਾ ਅਤੇ ਉਤਸ਼ਾਹ ਸਾਡੇ ਅਮੀਰ, ਸ਼ਾਨਾਮੱਤੇ ਅਤੇ ਗੌਰਵਮਈ ਇਤਿਹਾਸ ਤੋਂ ਹੀ ਮਿਲਣੀ ਹੈ।

ਪੁਰਾਤਨ ਸਮੇਂ ਤੋਂ ਹੀ ਪੰਜਾਬੀ ਜ਼ਿੰਦਗੀ ਦਰੱਖਤਾਂ, ਪਸ਼ੂ-ਪੰਛੀਆਂ ਅਤੇ

ਬਨਸਪਤੀ ਨਾਲ ਨੇੜਿਓਂ ਜੁੜੀ ਹੋਈ ਹੈ। ਕੁਝ ਸਮਾਂ ਪਹਿਲਾਂ ਹੀ ਪਿੰਡਾਂ ਵਿਚ ਵਿਹਲੇ ਸਮੇਂ ਲੜਕੀਆਂ ਵੱਲੋਂ ਦਰੀਆਂ, ਖੇਸ ਅਤੇ ਸੂਤੀ ਕੱਪੜੇ ਤਿਆਰ ਕਰਨ ਵੇਲੇ ਮੋਰ, ਗਟਾਰਾਂ, ਕਬੂਤਰਾਂ, ਘੁੱਗੀਆਂ ਆਦਿ ਦੇ ਚਿੱਤਰ ਕੱਢੇ ਜਾਂਦੇ ਸਨ। ਕੱਚੀਆਂ ਕੰਧਾਂ 'ਤੇ ਪਰੋਲੇ ਦੀ ਹੱਥੀਂ ਕੀਤੀ ਲਿਪਾਈ ਉਪਰੰਤ ਵੀ ਜਾਨਵਰਾਂ ਦੇ ਚਿੱਤਰ ਉਲੀਕੇ ਜਾਂਦੇ ਸਨ। ਰੁੱਖਾਂ ਦੀ ਸਾਂਭ-ਸੰਭਾਲ ਹੁੰਦੀ ਸੀ। ਸਰਦੇ-ਪੁਜਦੇ ਘਰ ਪਿੰਡਾਂ ਦੀਆਂ ਜੂਹਾਂ ਵਿਚ ਤ੍ਰਿਵੈਣੀ ਲਗਾਉਂਦੇ ਸਨ। ਬਸ! ਹਰੀ ਕ੍ਰਾਂਤੀ ਦਾ ਐਸਾ ਵਰੋਲਾ ਵਗਿਆ ਕਿ ਪੁਰਾਤਨ ਰੁੱਖ, ਜਾਨਵਰ, ਕੱਚੇ ਰੇਤੇ ਦੀਆਂ ਪਠਾਰਾਂ ਸਭ ਅਲੋਪ ਹੋ ਗਈਆਂ। ਦਰੱਖਤਾਂ ਤੇ ਜਾਨਵਰਾਂ ਦੀਆਂ ਬਹੁਤ ਸਾਰੀਆਂ ਨਸਲਾਂ ਮੂਲੋਂ ਹੀ ਖਤਮ ਹੋ ਗਈਆਂ। ਝੋਨਾ ਉਗਾਉਣ ਦੀ ਅਗਿਆਨਤਾ ਸਾਡੇ ਇਤਿਹਾਸ ਵਿਚ ਮੁੱਖ ਗਲਤੀ ਸਾਬਤ ਹੋਵੇਗੀ। ਹੁਣ ਇਹ ਭਿੱਜੇ ਕੰਬਲ ਵਾਂਗ ਦਿਨੋਂ-ਦਿਨ ਭਾਰੀ ਹੁੰਦੀ ਜਾਵੇਗੀ ਅਤੇ ਛੱਡਣਾ ਚਾਹੁੰਦੇ ਹੋਏ ਵੀ ਛੱਡੀ ਨਹੀਂ ਜਾ ਸਕੇਗੀ। ਨਿਰਮਲ ਪਾਣੀ ਅਤੇ ਸ਼ੁੱਧ ਹਵਾ ਨੂੰ ਜ਼ਹਿਰੀਲੀਆਂ ਕੀਟਨਾਸ਼ਕ ਦਵਾਈਆਂ ਅਤੇ ਰਸਾਇਣਕ ਖਾਦਾਂ ਨੇ ਪਲੀਤ ਕਰ ਦਿੱਤਾ। ਪੰਜਾਬ ਦੀ ਸਾਰੀ ਭੋਇੰ ਨੂੰ ਆਟੇ ਵਾਂਗ ਮਿੱਧ ਕੇ ਮੁਸਾਮ ਬੰਦ ਕਰ ਦਿੱਤੇ। ਪਲ ਕੁ ਦੀ ਬਰਸਾਤ ਨਾਲ ਝੱਟ ਹੜ੍ਹ ਆ ਜਾਂਦੇ ਹਨ। ਪਿੰਡਾਂ ਦੇ ਛੱਪੜ ਟੋਭੇ ਜਿਹੜੇ ਵਾਧੂ ਪਾਣੀ ਸਮੇਟ ਕੇ ਪਤਾਲ ਵਿਚ ਭੇਜਦੇ ਸਨ ਸਾਡੀ ਬੇਸਮਝੀ ਕਾਰਨ ਨਜਾਇਜ਼ ਕਬਜ਼ਿਆਂ ਦਾ ਸ਼ਿਕਾਰ ਹੋ ਗਏ। ਅਜਿਹਾ ਸਮਾਂ ਆ ਗਿਆ ਕਿ ਚੰਗੇ ਭਲੇ ਪਿੰਡਾਂ ਵਿਚ ਸ਼ਾਮਲਾਟ ਜ਼ਮੀਨ ਨਹੀਂ ਲੱਭਦੀ। ਪਿੰਡਾਂ ਵਿਚ ਵੱਸਣ ਵਾਲੀਆਂ ਭਵਿੱਖ ਦੀਆਂ ਪੀੜ੍ਹੀਆਂ ਇਨ੍ਹਾਂ ਸਹੂਲਤਾਂ ਤੋਂ ਸੱਖਣੀਆਂ ਰਹਿਣਗੀਆਂ।

ਭੂਗੋਲ ਦੇ ਇਸ ਹਿੱਸੇ ਵਿਚ ਵੰਡ ਉਪਰੰਤ ਅਸਥਿਰਤਾ ਰਹਿਣ ਕਾਰਨ ਖੇਤੀਬਾੜੀ ਬਿਨ੍ਹਾਂ ਕੋਈ ਵੱਡਾ ਵਪਾਰ ਜਾਂ ਕਾਰੋਬਾਰ ਅਸੀਂ ਸਥਾਪਿਤ ਨਹੀਂ ਕਰ ਸਕੇ। ਸਰਹੱਦੀ ਸੂਬਾ ਹੋਣ ਕਾਰਨ ਨਿਵੇਸ਼ਕਾਰਾਂ ਵੀ ਇਧਰ ਕੋਈ ਬਹੁਤੀ ਦਿਲਚਸਪੀ ਨਹੀਂ ਲਈ। ਸਿੱਟੇ ਵਜੋਂ ਵੱਡੀ ਗਿਣਤੀ ਵ੍ਹਿਚ ਖੇਤੀਬਾੜੀ ਤੋਂ ਉਪਰਾਮ ਨੌਜਵਾਨ ਪੱਛਮੀ ਦੇਸ਼ਾਂ ਵੱਲ ਅਤੇ ਹੁਣ ਆਸਟ੍ਰੇਲੀਆ, ਨਿਊਜ਼ੀਲੈਂਡ ਵੱਸਣ ਲਈ ਪ੍ਰਵਾਸ ਕਰ ਗਏ। ਪਿਛਲੇ ਪੰਜ ਦਹਾਕਿਆਂ ਤੋਂ ਚੱਲ ਰਹੇ ਪ੍ਰਵਾਸ ਵਿਚ ਅਜੇ ਵੀ ਕੋਈ ਕਮੀ ਨਹੀਂ ਆਈ। ਆਪਣੀ ਮਾਂ ਭੂਮੀ ਨਾਲੋਂ ਟੁੱਟੇ ਇਹ ਪ੍ਰਵਾਸੀ ਧਨ ਦੌਲਤ ਕਮਾਉਣ ਦੇ ਬਾਵਜੂਦ ਜਾਣ ਵਕਤ ਹਵਾਈ ਅੱਡਿਆਂ ਤੇ ਵਿਲਕਦੇ ਦੇਖੇ ਜਾਂਦੇ ਹਨ। ਇਸ ਪ੍ਰਵਾਸ ਦੀ ਪੂਰਤੀ ਲਈ ਬਿਹਾਰ, ਯੂ.ਪੀ ਅਤੇ ਹੋਰ ਸੂਬਿਆਂ ਤੋਂ ਵੱਡੀ ਗਿਣਤੀ ਵਿਚ ਪ੍ਰਵਾਸੀ ਮਜ਼ਦੂਰ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਵੱਸ ਰਹੇ ਹਨ। ਸ਼ਹਿਰਾਂ ਨੇੜੇ ਮਹਿੰਗੀਆਂ ਜ਼ਮੀਨਾਂ ਵੇਚ ਕੇ ਓਪਰੇ ਪਿੰਡਾਂ ਵਿਚ ਸਸਤੀਆਂ ਖੇਤੀਯੋਗ ਜ਼ਮੀਨਾਂ ਖਰੀਦ ਕੇ ਵੱਸਣ ਵਾਲੇ ਹੁਣ ਇਨ੍ਹਾਂ ਪਿੰਡਾਂ ਦੇ ਭਾਈਚਾਰੇ ਨੂੰ ਨੁਕਸਾਨ ਪਹੁੰਚਾ ਰਹੇ ਹਨ। ਮੌਲਿਕ ਰੂਪ ਵਿਚ ਪਿੰਡ ਇਕ ਸਮਾਜਿਕ ਅਤੇ ਨੇੜਿਊਂ ਜੁੜੇ ਪਰਵਾਰਾਂ ਦੀ ਇਕ ਇਕਾਈ ਸਮਝਿਆ ਜਾਂਦਾ

ਸੀ। ਬਾਹਰਲੇ ਲੋਕਾਂ ਦੇ ਵੱਸਣ ਨਾਲ ਨਾ ਕੇਵਲ ਜੁਰਮ ਵਿਚ ਵਾਧਾ ਹੋਇਆ ਸਗੋਂ ਨੈਤਿਕ ਕਦਰਾਂ ਕੀਮਤਾਂ ਦਾ ਵੀ ਨੁਕਸਾਨ ਹੋਇਆ ਹੈ। ਜ਼ਰੂਰਤ ਹੈ ਪਿੰਡਾਂ ਵਿਚ ਸਵੈ ਨਿਰਭਰਤਾ ਲਈ ਖੇਤੀ ਆਧਾਰਿਤ ਛੋਟੇ ਉਦਯੋਗ ਸਥਾਪਿਤ ਕਰਨ ਦੀ ਤਾਂ ਜੋ ਸਾਡੇ ਨੌਜਵਾਨਾਂ ਦਾ ਬਾਹਰ ਜਾਣ ਦਾ ਰੁਝਾਨ ਖਤਮ ਹੋਵੇ। ਉਹ ਆਪਣੀ ਮਾਂ ਭੂਮੀ ਨੂੰ ਹੀ ਆਪਣੀ ਕਰਮ ਭੂਮੀ ਬਣਾ ਸਕਣ। ਮਿਹਨਤ ਕਰਨ ਵਾਲੇ ਕਿਰਤੀ ਕਿਸਾਨ ਪਰਵਾਰ ਆਰਥਿਕ ਤੌਰ 'ਤੇ ਆਪਣੇ ਪੈਰਾਂ ਸਿਰ ਹੋਣ। ਅੱਤਵਾਦ ਅਤੇ ਬਦਅਮਨੀ ਘੋਰ ਗਰੀਬੀ ਅਤੇ ਬੇਰੁਜ਼ਗਾਰੀ ਵਿਚ ਪਨਪਦੀ ਹੈ।

ਗਲੋਬਲ ਪੱਧਰ 'ਤੇ ਆਪਣੀ ਧੌਂਸ ਜਮਾਉਣ ਲਈ ਪੰਜਾਬੀਆਂ ਨੂੰ ਕਾਰੋਬਾਰੀ ਬਣਨਾ ਪਵੇਗਾ। ਇਸ ਵਾਸਤੇ ਜਿਹੜਾ ਹੁਨਰ ਅਤੇ ਵਿੱਦਿਆ ਚਾਹੀਦੀ ਹੈ ਉਸ ਵਿਚ ਅਜੇ ਵੀ ਅਸੀਂ ਪਿੱਛੇ ਹਾਂ। ਭਾਵੇਂ ਵੱਡੀ ਗਿਣਤੀ ਵਿਚ ਡਾਕਟਰ ਇੰਜੀਨੀਅਰ ਪੰਜਾਬੀ ਡਾਇਸਪੋਰਾ ਦਾ ਹਿੱਸਾ ਹਨ ਪਰ ਕੁੱਲ ਮਿਲਾ ਕੇ ਬਹੁਤੀ ਵੱਸੋਂ ਗੈਰ-ਵਿਵਸਾਇਕ ਧੰਦਿਆਂ ਵਿਚ ਕੰਮ ਕਰ ਰਹੀ ਹੈ। ਪਹਿਲੀ ਪੀੜੀ ਦੇ ਬਹੁਤੇ ਪ੍ਰਵਾਸੀ ਪਰਵਾਰ ਘੱਟ ਪੜੇ ਲਿਖੇ ਹੋਣ ਕਾਰਨ ਸਰੀਰਿਕ ਮਿਹਨਤ ਵਾਲੇ ਧੰਦਿਆਂ ਵਿਚ ਲੱਗੇ ਹੋਏ ਹਨ। ਵਿਸ਼ਵ ਦੇ ਹਾਣੀ ਬਣਨ ਲਈ ਸਾਨੂੰ ਉਚੇਰੀ ਅਤੇ ਹੁਨਰ ਵਾਲੀ ਸਿੱਖਿਆ ਨਾਲ ਜੁੜਨਾ ਪਵੇਗਾ। ਸਾਡੇ ਮੱਧ ਵਰਗੀ ਸਰਦੇ ਪੁਜਦੇ ਪਰਵਾਰਾਂ ਵਿਚ ਵੀ ਪੜਾਈ ਸਬੰਧੀ ਕੋਈ ਬਹੁਤਾ ਪ੍ਰੇਰਨਾਦਾਇਕ ਮਾਹੌਲ ਨਹੀਂ ਹੈ। ਵੱਡੀਆਂ ਮਹਿਲਨੁਮਾ ਕੋਠੀਆਂ ਵਿਚ ਘੱਟ ਹੀ ਕਿਸੇ ਘਰ ਤੁਸੀਂ ਲਾਇਬ੍ਰੇਰੀ ਜਾਂ ਪੜਨ ਲਈ ਵਿਸ਼ੇਸ਼ ਕਮਰਾ ਵੇਖੋਗੇ। ਰੀਸੋ ਰੀਸ ਅਸੀਂ ਡਰਾਇੰਗ ਰੂਮਾਂ ਵਿਚ ਮਹਿੰਗਾ ਫਰਨੀਚਰ ਅਤੇ ਮਹਿੰਗੀ ਸ਼ਰਾਬ ਤਾਂ ਰੱਖੀ ਹੋਵੇਗੀ ਪਰ ਗਿਣਤੀ ਦੇ ਘਰਾਂ ਵਿਚ ਪੰਜਾਬੀ ਜ਼ਬਾਨ ਨਾਲ ਸੰਬੰਧਿਤ ਅਖ਼ਬਾਰ ਰਸਾਲੇ ਤੁਹਾਨੂੰ ਪੜ੍ਹਣ ਲਈ ਮਿਲਣਗੇ। ਸਾਹਿਤਕ ਖੋਜ ਅਤੇ ਭਾਸ਼ਾ ਵਿਚ ਵੀ ਨੋਬਲ ਇਨਾਮ ਪ੍ਰਾਪਤ ਕਰਨ ਵਾਲਿਆਂ ਵਿਚ ਸ਼ਾਇਦ ਹੀ ਕੋਈ ਪੰਜਾਬੀ ਹੋਵੇ। ਅਜਿਹਾ ਇਸ ਲਈ ਹੈ ਕਿ ਪੜ੍ਹਾਈ ਨੂੰ ਸਿਰਫ ਕਮਾਈ ਦੇ ਸਾਧਨ ਵਜੋਂ ਹੀ ਤਸਲੀਮ ਕਰਦੇ ਹਾਂ। ਮੁੜ ਪੜ੍ਹਨ ਦੀ ਰੁਚੀ ਹੋਰ ਜਾਣਨ ਦੀ ਜਗਿਆਸਾ ਸਾਡੇ ਸੁਭਾਅ ਦਾ ਹਿੱਸਾ ਨਹੀਂ ਬਣੀ।

ਪੰਜਾਬ ਦੀ ਸ਼ਕਲ ਸੂਰਤ ਇਸ ਦੇ ਆਕਾਰ ਨਾਲ ਜੋੜ ਕੇ ਨਹੀਂ ਵੇਖੀ ਜਾ ਸਕਦੀ। ਇਸ ਨਾਮ ਨੂੰ ਰਾਜਨੀਤਿਕ ਸਰਹੱਦਾਂ ਵਿਚ ਵੰਡ ਕੇ ਛੋਟਾ ਵੱਡਾ ਨਹੀਂ ਕੀਤਾ ਜਾ ਸਕਦਾ। ਪੰਜਾਬ ਪੰਜਾਂ ਦਰਿਆਵਾਂ ਦੀ ਧਰਤੀ ਦਾ ਉਹ ਭੂਗੋਲਿਕ ਖਿੱਤਾ ਹੈ ਜਿਹੜਾ ਜਮਨਾ ਤੋਂ ਸ਼ੁਰੂ ਹੋ ਕੇ ਜਿਹਲਮ ਤਕ ਫੈਲਿਆ ਹੈ। ਇਸ ਖਿੱਤੇ ਦੇ ਲੋਕਾਂ ਦਾ ਸੁਭਾਅ ਅਤੇ ਸੱਭਿਆਚਾਰ ਹਜ਼ਾਰਾਂ ਵਰ੍ਹਿਆਂ ਤੋਂ ਦਰਿਆਵਾਂ ਨਾਲ ਲਗਾਤਾਰ ਜ਼ਰਖੇਜ਼ ਮਿੱਟੀ ਵਾਂਗ ਉਪਜਾਊ ਹੋ ਰਿਹਾ ਹੈ। ਸਿਕੰਦਰ ਤੋਂ ਲੈ ਕੇ ਸਾਰੇ ਹਮਲਾਵਰਾਂ ਅਤੇ ਬਾਹਰਲੇ ਸ਼ਾਸਕਾਂ ਨੇ ਆਪਣੀ ਭਾਸ਼ਾ ਅਤੇ ਵਿਦੇਸ਼ੀ ਸੱਭਿਆਚਾਰ ਨਾਲ ਇਸ ਨੂੰ ਹੋਰ

ਅਮੀਰ ਕੀਤਾ। ਕਹਿੰਦੇ ਨੇ ਪੱਛਮੀ ਪੰਜਾਬ ਨੂੰ ਵੀ ਤਿੰਨ ਹਿੱਸਿਆਂ ਵਿਚ ਵੰਡਣ ਦੀ ਵਿਉਂਤ ਹੈ। ਪੂਰਬੀ ਜਾਂ ਪੱਛਮੀ ਪੰਜਾਬ ਨੂੰ ਕਿੰਨੀਆਂ ਹੀ ਰਾਜਨੀਤਿਕ ਇਕਾਈਆਂ ਵਿਚ ਵੰਡਿਆ ਜਾਵੇ ਪਰ ਸੰਸਕ੍ਰਿਤਕ ਰੂਪ ਵਿਚ ਪੰਜਾਬ ਹਮੇਸ਼ਾਂ ਇਕ ਖਿੱਤੇ ਵਜੋਂ ਜਿਊਂਦਾ ਰਹੇਗਾ। ਵਿਦੇਸ਼ਾਂ ਵਿਚ ਜਦ ਕਦੀ ਇਧਰਲੇ ਅਤੇ ਉਧਰਲੇ ਪੰਜਾਬ ਦੇ ਲੋਕ ਇਕੱਠੇ ਹੋ ਜਾਂਦੇ ਹਨ ਤਾਂ ਵੈਰ ਵਿਰੋਧ ਭੁੱਲ ਜਾਂਦੇ ਹਨ। ਇਹੀ ਪੰਜਾਬੀ ਸੱਭਿਆਚਾਰ ਅਤੇ ਜੀਵਨ ਦਾ ਖਾਸਾ ਹੈ।

ਸਮੂਹ ਪੰਜਾਬੀਆਂ ਨੂੰ ਪੁਨਰ ਜਾਗ੍ਰਿਤੀ ਦੀ ਜ਼ਰੂਰਤ ਹੈ। ਆਧੁਨਿਕਤਾ ਦਾ ਅਰਥ ਵਿਰਾਸਤ ਨਾਲੋਂ ਟੁੱਟਣਾ ਨਹੀਂ ਹੈ ਸਗੋਂ ਅਮੀਰ ਸੰਸਕ੍ਰਿਤਕ ਵਿਰਾਸਤ ਨਾਲ ਨੇੜਿਓਂ ਜੁੜੇ ਰਹਿ ਕੇ ਵਿਸ਼ਵ ਦਾ ਹਾਣੀ ਬਣਨਾ ਹੈ। ਵਿਦੇਸ਼ੀ ਭਾਸ਼ਾਵਾਂ ਸਿੱਖਣ ਅਤੇ ਗਲੋਬਲ ਯਾਤਰੀ ਬਣਨ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੇ ਘਰ ਦੇ ਦਰਵਾਜ਼ੇ ਭੁੱਲ ਜਾਈਏ। ਘਰਾਂ ਦੀਆਂ ਖਿੜਕੀਆਂ ਰੋਸ਼ਨਦਾਨ ਖੋਲ੍ਹ ਕੇ ਰੱਖਣ ਨਾਲ ਹੀ ਕਾਫੀ ਰੋਸ਼ਨੀ ਅਤੇ ਤਾਜ਼ਾ ਹਵਾ ਸਾਨੂੰ ਆਲੇ-ਦੁਆਲੇ ਦੇ ਮਾਹੌਲ ਤੋਂ ਵਾਕਫ ਕਰਾ ਸਕਦੀ ਹੈ। ਬਾਹਰਲੀਆਂ ਹਵਾਵਾਂ ਹਨੇਰੀਆਂ ਬਣ ਸਾਨੂੰ ਪੈਰਾਂ ਤੋਂ ਉਖਾੜਨ, ਉਸ ਤੋਂ ਪਹਿਲਾਂ ਹੀ ਬੂਹੇ ਬਾਰੀਆਂ ਢੋਅ ਕੇ ਸੁਰੱਖਿਅਤ ਰਹਿਣਾ ਸਾਡਾ ਸਭ ਦਾ ਕਰਤੱਵ ਹੈ।

ਸਾਡੇ ਸਭ ਲਈ ਜਾਗਣਾ ਸਮੇਂ ਦੀ ਲੋੜ ਹੈ। ਜਾਗਣ ਲਈ ਹੀ ਅਸੀਂ ਪੰਜਾਬੀਆਂ ਨੂੰ ਜਾਗੋ ਦਾ ਹੋਕਾ ਦਿੰਦੇ ਹਾਂ। ਜਾਗਣ ਨੂੰ ਪੁਨਰ ਜਾਗ੍ਰਿਤੀ ਵੀ ਕਹਿੰਦੇ ਹਨ। ਵਿਸ਼ਵ ਇਤਿਹਾਸ ਗਵਾਹ ਹੈ ਕਿ ਯੂਰਪ ਵਿਚ ਮੱਧ ਕਾਲ ਦਾ ਖਾਤਮਾ ਪੁਨਰ ਜਾਗ੍ਰਿਤੀ ਨੇ ਕੀਤਾ ਸੀ। ਇਹੀ ਲਹਿਰ ਅੱਗੋਂ ਸੋਲ੍ਹਵੀਂ-ਸਤਾਰਵ੍ਹੀਂ ਸਦੀ ਵਿਚ ਵਿਗਿਆਨਕ ਖੋਜਾਂ ਦਾ ਆਧਾਰ ਬਣੀ। ਹੁਣ ਜਦ ਸੰਚਾਰ ਸਾਧਨਾਂ ਰਾਹੀਂ ਸਿੱਖਿਆ ਅਤੇ ਸੂਚਨਾ ਸਾਡੀਆਂ ਬਰੂਹਾਂ 'ਤੇ ਹੈ ਤਾਂ ਫਿਰ ਕਿਉਂ ਜਗਾਉਣ ਲਈ ਜਾਗੋ ਦਾ ਹੋਕਾ ਦੇਣਾ ਪੈਂਦਾ ਹੈ। ਹੁਣ ਸਮਾਂ ਵਿਅਰਥ ਕਰਨਾ ਸਮੂਹ ਪੰਜਾਬੀਆਂ ਲਈ ਘਾਤਕ ਸਾਬਿਤ ਹੋਵੇਗਾ। ਪੰਜਾਬ ਦੀ ਤਕਦੀਰ ਅਸੀਂ ਸਭ ਨੇ ਮਿਲ ਕੇ ਘੜਨੀ ਹੈ। ਆਪਣੇ ਨਿੱਜੀ ਵਖਰੇਵਿਆਂ ਤੋਂ ਉੱਪਰ ਉੱਠ ਕੇ ਘੁੱਗ ਵੱਸਦੇ ਪੰਜਾਬ ਲਈ ਸਭ ਨੂੰ ਨਾਲ ਲੈ ਕੇ ਚੱਲਣਾ ਪਵੇਗਾ ਨਹੀਂ ਤਾਂ ਇਤਿਹਾਸ ਸਾਨੂੰ ਕਦੇ ਵੀ ਮੁਆਫ ਨਹੀਂ ਕਰੇਗਾ। ਕਾਲਜ ਪੜਦਿਆਂ, ਸੁਣੀਆਂ ਅਤੇ ਹੁਣ ਯਾਦ ਆਈਆਂ ਕਿਸੇ ਕਵੀ ਦੀਆਂ ਸਤਰਾਂ ਬੜੀਆਂ ਢੁੱਕਵੀਆਂ ਹਨ

*"ਤਦਬੀਰ ਬਣਾਈਏ ਜੇ, ਤਕਦੀਰ ਹੈ ਬਣ ਜਾਂਦੀ,*
*ਹੱਥ ਕਲਾ ਦਾ ਬੁਰਸ਼ ਹੋਵੇ, ਤਸਵੀਰ ਹੈ ਬਣ ਜਾਂਦੀ।*
*ਸਮੇਂ ਦੀ ਸੁਣ ਕੇ ਜਾਗੇ ਨਾ ਕੌਮ ਜਿਹੜੀ,*
*ਉਸ ਕੌਮ ਦੇ ਪੈਰ ਵਾਸਤੇ ਜ਼ੰਜੀਰ ਹੈ ਬਣ ਜਾਂਦੀ।"*

# ਪੰਜਾ ਸਾਹਿਬ ਦਾ ਸ਼ਹੀਦੀ ਸਾਕਾ

*-ਸਿਮਰਜੀਤ ਸਿੰਘ**

ਮਹਾਰਾਜਾ ਰਣਜੀਤ ਸਿੰਘ ਨੂੰ ਆਪਣਾ ਰਾਜ ਭਾਗ ਕਾਇਮ ਕਰਨ ਲਈ ਬਹੁਤਾ ਸਮਾਂ ਜੰਗਾਂ-ਯੁੱਧਾਂ ਵਿਚ ਗੁਜ਼ਾਰਨਾ ਪਿਆ। ਜਦੋਂ ਉਸ ਨੂੰ ਸ਼ਾਂਤੀ ਨਾਲ ਰਾਜ ਕਰਨ ਦਾ ਮੌਕਾ ਮਿਲਿਆ ਤਾਂ ਉਸ ਨੇ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਵੱਲ ਵਿਸ਼ੇਸ਼ ਧਿਆਨ ਦਿੱਤਾ। ਗੁਰਦੁਆਰਾ ਸਾਹਿਬਾਨ ਵਿਚ ਲੰਗਰ ਅਤੇ ਪ੍ਰਬੰਧ ਵਿਚ ਕੋਈ ਮੁਸ਼ਕਿਲ ਨਾ ਆਵੇ, ਇਸ ਲਈ ਗੁਰਦੁਆਰਾ ਸਾਹਿਬਾਨ ਦੇ ਨਾਂ ਜਾਗੀਰਾਂ ਅਤੇ ਜ਼ਮੀਨਾਂ ਲਗਵਾਈਆਂ ਗਈਆਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਸਿੱਖੀ ਦਾ ਪ੍ਰਚਾਰ ਕਰਦੇ-ਕਰਦੇ ਹਸਨ ਅਬਦਾਲ (ਅੱਜਕਲ੍ਹ ਪਾਕਿਸਤਾਨ) ਦੀ ਧਰਤੀ ਨੂੰ ਭਾਗ ਲਾਏ। ਇੱਥੇ ਜਿਸ ਜਗ੍ਹਾ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਨੇ ਮੁਸਲਿਮ ਫਕੀਰ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਸੀ, ਉੱਥੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਪੰਜਾ ਸਾਹਿਬ ਸੁਸ਼ੋਭਿਤ ਹੈ। ਸਿੱਖ ਜਰਨੈਲ ਸ. ਹਰੀ ਸਿੰਘ ਨਲਵਾ ਨੇ ਗੁਰੂ ਜੀ ਦੀ ਯਾਦ ਵਿਚ ਸੁਸ਼ੋਭਿਤ ਇਸ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਦਾ ਨਿਰਮਾਣ ਕਰਵਾਇਆ ਅਤੇ ਇਸ ਦੇ ਨਾਮ ਬਹੁਤ ਸਾਰੀ ਜਾਗੀਰ ਲਗਵਾਈ।

ਸੰਨ ੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣਾ ਕਰਨ ਉਪਰੰਤ ਪੰਜਾਬ ਵਿਚ ਰਾਜ ਗੱਦੀ ਦੀ ਪ੍ਰਾਪਤੀ ਲਈ ਹਨੇਰ-ਗਰਦੀ ਮੱਚ ਗਈ, ਕਤਲ-ਓ-ਗਾਰਦ ਸ਼ੁਰੂ ਹੋ ਗਈ। ਇਨ੍ਹਾਂ ਹਾਲਾਤਾਂ ਬਾਰੇ ਉਸ ਸਮੇਂ ਦਾ ਪ੍ਰਸਿੱਧ ਕਵੀ ਸ਼ਾਹ ਮੁਹੰਮਦ ਆਪਣੇ ਅੱਖੀਂ ਦੇਖੇ ਹਾਲ ਇੰਝ ਲਿਖਦਾ ਹੈ:

*"ਜੇਹੜਾ ਬਹੇ ਗਦੀ ਉਹਨੂੰ ਮਾਰ ਲੈਂਦੇ, ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।*

ਇਨ੍ਹਾਂ ਹਾਲਾਤਾਂ ਵਿਚ ਗੁਰਦੁਆਰਾ ਸਾਹਿਬ ਦੇ ਪ੍ਰਬੰਧਕ/ਮਹੰਤ ਜੋ ਗੁਰਦੁਆਰਾ ਸਾਹਿਬ ਦੀਆਂ ਮਲਕੀਅਤ ਜ਼ਮੀਨਾਂ ਦੀ ਦੇਖ-ਭਾਲ ਲਈ ਰੱਖੇ ਗਏ ਸਨ, ਉਹ ਇਨ੍ਹਾਂ ਨੂੰ ਆਪਣੀ ਨਿੱਜੀ ਜਾਇਦਾਦ ਸਮਝਣ ਲੱਗ ਪਏ। ਜ਼ਮੀਨਾਂ ਦੀ ਭਾਰੀ ਆਮਦਨੀ ਨੇ ਇਨ੍ਹਾਂ ਨੂੰ ਭੋਗੀ ਤੇ ਵਿਲਾਸੀ ਬਣਾ ਦਿੱਤਾ। ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਹੋਣ ਉਪਰੰਤ ਅੰਗਰੇਜ਼ਾਂ ਨੇ ਵੀ ਮੁਗ਼ਲ ਹਾਕਮਾਂ ਵਾਂਗ ਗੁਰਦੁਆਰਾ ਸਾਹਿਬਾਨ ਨੂੰ ਸਿੱਖ-ਸ਼ਕਤੀ ਦਾ ਸੋਮਾ ਮੰਨ ਕੇ ਦਖ਼ਲ-ਅੰਦਾਜ਼ੀ ਸ਼ੁਰੂ ਕਰ ਦਿੱਤੀ। ਗੁਰਦੁਆਰਾ ਸਾਹਿਬ ਦੇ ਪ੍ਰਬੰਧਕ ਮਹੰਤ ਇਨ੍ਹਾਂ ਦੇ ਪਿੱਠੂ ਬਣ ਗਏ। ਅੰਗਰੇਜ਼ਾਂ ਦੀ ਸ਼ਹਿ 'ਤੇ ਮਹੰਤਾਂ ਨੇ ਹਨੇਰ-ਗਰਦੀ ਸ਼ੁਰੂ ਕਰ ਦਿੱਤੀ ਅਤੇ ੧੯੦੬ ਈ: ਵਿਚ ਗੁਰਦੁਆਰਾ ਪੰਜਾ ਸਾਹਿਬ

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਦੇ ਮਹੰਤ ਮਿੱਠਾ ਸਿੰਘ ਨੇ ਗੁਰਦੁਆਰਾ ਸਾਹਿਬ ਦੀ ਜਾਗੀਰ ਆਪਣੇ ਨਾਂ ਲਗਵਾ ਲਈ।

ਮਹੰਤਾਂ ਦਾ ਲਾਲਚ ਦਿਨ-ਪ੍ਰਤੀ-ਦਿਨ ਵਧਦਾ ਗਿਆ। ਉਹ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਲਈ ਆਉਣ ਵਾਲੀ ਸੰਗਤ ਨਾਲ ਮਾੜਾ ਸਲੂਕ ਕਰਨ ਲੱਗ ਪਏ। ਗੁਰਦੁਆਰਾ ਸਾਹਿਬ ਦੀ ਹਦੂਦ ਵਿਚ ਹੁੰਦੀਆਂ ਇਨ੍ਹਾਂ ਦੀਆਂ ਮਨਮਾਨੀਆਂ ਨੂੰ ਦੇਖ ਕੇ ਸੰਗਤ ਦਾ ਮਨ ਬਹੁਤ ਦੁਖੀ ਹੁੰਦਾ। ਜੇਕਰ ਕੋਈ ਇਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਤਾਂ ਇਹ ਮਹੰਤ ਭਾੜੇ ਦੇ ਗੁੰਡਿਆਂ ਤੋਂ ਉਸ ਦੀ ਚੰਗੀ ਲਾਹ-ਪੱਤ ਕਰਵਾਉਂਦੇ। ਮਹੰਤਾਂ ਦੀਆਂ ਇਨ੍ਹਾਂ ਨਿੱਤ-ਪ੍ਰਤੀ ਦਿਨ ਦੀਆਂ ਘਟਨਾਵਾਂ ਤੋਂ ਸੂਝਵਾਨ ਸਿੱਖ ਬਹੁਤ ਦੁਖੀ ਹੋਏ। ਉਨ੍ਹਾਂ ਨੇ ਇਨ੍ਹਾਂ ਨੂੰ ਸਬਕ ਸਿਖਾਉਣ ਲਈ ਅਤੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਦੀ ਸੋਚੀ। ਉਨ੍ਹਾਂ ਨੇ ਥਾਂ-ਥਾਂ ਜਾ ਕੇ ਸਿੱਖਾਂ ਨੂੰ ਜਾਗ੍ਰਿਤ ਕਰਨਾ ਸ਼ੁਰੂ ਕੀਤਾ। ਗੁਰਦੁਆਰਾ ਪੰਜਾ ਸਾਹਿਬ ਦੇ ਮਹੰਤ ਵਿਰੁੱਧ ਵੀ ਸਾਲਾਂ ਬੱਧੀ ਵਿਦਰੋਹ ਚੱਲਦਾ ਰਿਹਾ। ਐਬਟਾਬਾਦ ਦੀ ਸੰਗਤ ਨੇ ਜਦੋਂ ਮਹੰਤ ਮਿੱਠਾ ਸਿੰਘ ਤੋਂ ਹਿਸਾਬ ਮੰਗਿਆ ਤਾਂ ਮਹੰਤ ਨੇ ਉਨ੍ਹਾਂ ਨੂੰ ਕੋਈ ਤਸੱਲੀਬਖਸ਼ ਜਵਾਬ ਨਾ ਦਿੱਤਾ। ੧੯੧੫ ਈ: ਵਿਚ 'ਪੰਥ ਸੇਵਕ' ਅਖ਼ਬਾਰ ਨੇ ਗੁਰਦੁਆਰਾ ਪੰਜਾ ਸਾਹਿਬ ਦੀ ਜਾਇਦਾਦ ਬਾਰੇ ਸਾਰੇ ਦਸਤਾਵੇਜ਼ ਪ੍ਰਕਾਸ਼ਿਤ ਕਰ ਕੇ ਮਹੰਤ ਦਾ ਭਾਂਡਾ ਭੰਨ ਦਿੱਤਾ ਕਿ ਉਸ ਨੇ ਧੋਖੇ ਨਾਲ ਗੁਰਦੁਆਰਾ ਸਾਹਿਬ ਦੀ ਸਾਰੀ ਜਾਇਦਾਦ ਆਪਣੇ ਨਾਂ ਲਗਵਾ ਲਈ ਹੈ। ਮਹੰਤ ਮਿੱਠਾ ਸਿੰਘ ਦੀ ਮੌਤ ਤੋਂ ਬਾਅਦ ੧੮ ਨਵੰਬਰ, ੧੯੨੦ ਈ: ਨੂੰ ਭਾਈ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ੨੫ ਸਿੰਘਾਂ ਦਾ ਜਥਾ ਪੰਜਾ ਸਾਹਿਬ ਪਹੁੰਚਿਆ। ਕੁਝ ਤਕਰਾਰ ਤੋਂ ਬਾਅਦ ਮਹੰਤ ਦੇ ਪਰਵਾਰਿਕ ਮੈਂਬਰਾਂ ਨੇ ਮੁਆਫੀ ਮੰਗ ਕੇ ਗੁਰਦੁਆਰਾ ਸਾਹਿਬ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। ਭਾਈ ਪ੍ਰਤਾਪ ਸਿੰਘ ਜੀ ਨੂੰ ਗੁਰਦੁਆਰਾ ਪੰਜਾ ਸਾਹਿਬ ਵਿਚ ਸੈਕਟਰੀ ਮੈਨੇਜਰ ਅਤੇ ਖਜ਼ਾਨਚੀ ਨਿਯੁਕਤ ਕਰ ਕੇ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ।

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਸੁਧਾਰ ਕਰਨ ਲਈ ਇਕ ਦੀਵਾਨ ਧਾਰੋਵਾਲੀ ਪਿੰਡ ਵਿਚ ਵੀ ਕੀਤਾ ਗਿਆ। ਇਸ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ੩੦ ਅਪ੍ਰੈਲ, ੧੯੨੧ ਨੂੰ ਰਜਿਸਟਰਡ ਕਰਵਾਈ ਗਈ। ਨਿਯਮ ਬਣਾ ਕੇ ਜੁਲਾਈ ੧੯੨੧ ਈ: ਵਿਚ ਇਸ ਦੀ ਚੋਣ ਕੀਤੀ ਗਈ। ਇਸ ਨਵੀਂ ਕਮੇਟੀ ਦੇ ਚੁਣੇ ਹੋਏ ਮੈਂਬਰਾਂ ਦਾ ਪੰਜਵਾਂ ਹਿੱਸਾ ੧੪ ਅਗਸਤ ਨੂੰ ਨਾਮਜ਼ਦ ਕੀਤਾ ਗਿਆ ਅਤੇ ਨਵੀਂ ਕਮੇਟੀ ਦੀ ਇਕੱਤਰਤਾ ੨੭ ਅਗਸਤ, ੧੯੨੧ ਈ: ਨੂੰ ਹੋਈ। ਇਸ ਕਮੇਟੀ ਨੇ ਬੜੇ ਉਤਸ਼ਾਹ ਨਾਲ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਧਾਰਨ ਦਾ ਕੰਮ ਅਰੰਭ ਦਿੱਤਾ।

ਕਾਫੀ ਸੰਘਰਸ਼ ਤੋਂ ਬਾਅਦ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਸਾਹਿਬ ਦਾ ਪ੍ਰਬੰਧ ਭ੍ਰਿਸ਼ਟ ਮਹੰਤਾਂ ਤੋਂ ਆਪਣੇ ਹੱਥਾਂ ਵਿਚ ਲੈ ਲਿਆ। ਇਸ ਸੰਘਰਸ਼ ਵਿਚ ਭਾਈ ਹਜ਼ਾਰਾ ਸਿੰਘ ਜੀ ਸ਼ਹੀਦੀ ਪਾ ਗਏ ਸਨ। ਇਸ ਘਟਨਾ ਦਾ ਪਤਾ ਲੱਗਣ 'ਤੇ ਸੰਗਤਾਂ ਦੂਰੋਂ-ਦੂਰੋਂ ਆ ਰਹੀਆਂ ਸਨ। ਇਸ ਸਮੇਂ ਘੁੱਕੇਵਾਲੀ ਪਿੰਡ ਨੇੜੇ ਦੇ ਸਿੰਘ, ਜਥੇਦਾਰ ਕਰਤਾਰ ਸਿੰਘ ਝੱਬਰ ਜੀ ਪਾਸ ਪਹੁੰਚੇ। ਇਨ੍ਹਾਂ ਨੇ ਘੁੱਕੇਵਾਲੀ ਪਿੰਡ ਦੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਗੁਰੂ ਕੇ ਬਾਗ 'ਤੇ ਕਾਬਜ਼ ਮਹੰਤ ਸੁੰਦਰ ਦਾਸ ਦੀਆਂ ਕਰਤੂਤਾਂ ਦੱਸ ਕੇ ਮਾੜੇ ਪ੍ਰਬੰਧ ਬਾਰੇ ਚਿੰਤਾ ਪ੍ਰਗਟ ਕੀਤੀ। ਮਹੰਤ ਨੂੰ ਸਮਝਾਉਣ ਲਈ ਜਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ੫੦ ਸਿੰਘਾਂ ਦਾ ਜਥਾ ਘੁੱਕੇਵਾਲੀ ਪਿੰਡ ਪਹੁੰਚਿਆ ਤਾਂ ਮਹੰਤ ਨੇ ਉਨ੍ਹਾਂ ਤੋਂ ਮੁਆਫੀ ਮੰਗ ਕੇ ਅੱਗੇ ਤੋਂ ਗੁਰ-ਮਰਯਾਦਾ ਵਿਚ ਰਹਿ ਕੇ ਪ੍ਰਬੰਧ ਕਰਨ ਦਾ ਇਕਰਾਰਨਾਮਾ ਲਿਖ ਦਿੱਤਾ। ਕੁਝ ਸਮਾਂ ਤਾਂ ਮਹੰਤ ਠੀਕ ਰਿਹਾ ਪਰ ਫਿਰ ਤੋਂ ਆਪਣੀਆਂ ਪੁਰਾਣੀਆਂ ਕਰਤੂਤਾਂ 'ਤੇ ਆ ਗਿਆ।

੮-੯ ਅਗਸਤ, ੧੯੨੨ ਈ: ਨੂੰ ਸੰਗਤ ਦੇ ਕੁਝ ਸਿੰਘ ਲੰਗਰ ਲਈ ਗੁਰੂ ਕੇ ਬਾਗ ਵਿੱਚੋਂ ਲੱਕੜੀਆਂ ਲੈਣ ਗਏ। ਮਹੰਤ ਨੇ ਪੁਲਿਸ ਨਾਲ ਰਲ ਕੇ ਇਨ੍ਹਾਂ ਸਿੰਘਾਂ ਦਾ ਚਲਾਣ ਕਰਵਾ ਦਿੱਤਾ ਕਿ ਇਹ ਮੇਰੀ ਨਿੱਜੀ ਜਾਇਦਾਦ ਵਿੱਚੋਂ ਲੱਕੜੀਆਂ ਕੱਟਣ ਆਏ ਹਨ। ਇਸ ਦੇ ਨਾਲ ਹੀ ਗੁਰੂ ਕੇ ਬਾਗ ਦਾ ਮੋਰਚਾ ਸ਼ੁਰੂ ਹੋ ਗਿਆ। ਹਰ ਰੋਜ਼ ੧੦੦ ਸਿੰਘਾਂ ਦਾ ਜਥਾ ਸ਼ਾਂਤਮਈ ਢੰਗ ਨਾਲ ਰੋਸ ਪ੍ਰਦਰਸ਼ਨ ਕਰਦਾ ਹੋਇਆ ਗੁਰੂ ਕੇ ਬਾਗ ਵੱਲ ਜਾਂਦਾ ਤੇ ਪੁਲਿਸ ਉਨ੍ਹਾਂ 'ਤੇ ਅੰਨ੍ਹਾ ਤਸ਼ੱਦਦ ਕਰਦੀ। ਅੰਮ੍ਰਿਤਸਰ ਪੁਲਿਸ ਦਾ ਡਿਪਟੀ ਸੁਪਰਡੈਂਟ ਮਿਸਟਰ ਬੀ.ਟੀ. ਇਨ੍ਹਾਂ 'ਤੇ ਕੁੱਤੇ ਛੱਡ ਕੇ ਡਾਂਗਾਂ ਨਾਲ ਮਾਰ-ਕੁੱਟ ਕਰਦਾ ਹੋਇਆ ਘੋੜਿਆਂ ਦੇ ਸੁੰਮਾਂ ਹੇਠ ਲਤਾੜਦਾ। ਅਨੇਕਾਂ ਸਿੰਘ ਗੰਭੀਰ ਫੱਟੜ ਹੋ ਜਾਂਦੇ।

ਗੁਰੂ ਕੇ ਬਾਗ ਦੇ ਮੋਰਚੇ ਵਿਚ ਫੌਜੀ ਪੈਨਸ਼ਨੀਆਂ ਦਾ ਇਕ ਜਥਾ ਵੀ ਰੋਸ ਮੁਜ਼ਾਹਰਾ ਕਰਨ ਲਈ ਪੁੱਜਾ। ਇਸ ਜਥੇ ਦਾ ਮੁਖੀ ਸੂਬੇਦਾਰ ਅਮਰ ਸਿੰਘ ਰਿਆਸਤ ਕਪੂਰਥਲਾ ਦੇ ਪਿੰਡ ਧਾਲੀਵਾਲ ਦਾ ਸੀ, ਮੀਤ ਜਥੇਦਾਰ ਮਾਸਟਰ ਚਤਰ ਸਿੰਘ ਹਵਾਲਦਾਰ ਪਲਟਨ ਨੰਬਰ ੧੯ ਸਨ। ਇਹ ਜਥਾ ਆਪਣੀ ਸ਼ਾਨ-ਓ-ਸ਼ੌਕਤ ਨਾਲ ਮਾਰਚ ਕਰਦਾ ਹੋਇਆ ਗੁਰੂ ਕੇ ਬਾਗ ਵੱਲ ਰਵਾਨਾ ਹੋਇਆ। ਇਸ ਜਥੇ ਦੇ ਸਿੰਘਾਂ ਦੇ ਗਲਾਂ ਵਿਚ ਹਾਰ, ਇੱਕੋ ਜਿਹੀਆਂ ਵਰਦੀਆਂ ਤੇ ਇੱਕੋ ਜਿਹੀਆਂ ਦਸਤਾਰਾਂ ਸਨ।

ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਸ੍ਰੀ ਅੰਮ੍ਰਿਤਸਰ ਦੇ ਮੈਜਿਸਟਰੇਟ ਨਵਾਬ ਅਸਲਮ ਹਯਾਤ ਖਾਂ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਨਵਾਬ ਨੇ ਇਨ੍ਹਾਂ ਵਿੱਚੋਂ ੨੬ ਨੂੰ ੬-੬ ਮਹੀਨੇ ਬਿਨਾਂ ਮੁਸ਼ੱਕਤ ਕੈਦ ਤੇ ੧੦੦-੧੦੦ ਰੁਪਏ ਜ਼ੁਰਮਾਨਾ, ਬਾਕੀ ਦੇ ੭੪ ਸਿੰਘਾਂ ਨੂੰ ਢਾਈ-ਢਾਈ ਸਾਲ ਦੀ ਕੈਦ-ਬਾ-ਮੁਸ਼ੱਕਤ ਅਤੇ ਇਕ-ਇਕ ਸੌ

ਰੁਪਏ ਜ਼ੁਰਮਾਨੇ ਦੀ ਸਜ਼ਾ ਦੇ ਦਿੱਤੀ। ਆਪਣੇ ਇਕ ਸਾਂਝੇ ਬਿਆਨ ਵਿਚ ਇਨ੍ਹਾਂ ਫੌਜੀਆਂ ਨੇ ਕਿਹਾ ਕਿ ਉਹ ਦੂਰ-ਦੁਰਾਡੀਆਂ ਥਾਵਾਂ 'ਤੇ ਪਰਦੇਸਾਂ ਵਿਚ ਜਾ ਕੇ ਅੱਤ ਦੇ ਬਿਖੜੇ ਹਾਲਾਤਾਂ ਵਿਚ ਬਹੁਤ ਸਾਰੀਆਂ ਦੁੱਖ-ਤਕਲੀਫਾਂ ਸਹਾਰਦੇ ਹੋਏ ਅੰਗਰੇਜ਼ ਸਰਕਾਰ ਦੀਆਂ ਲੜਾਈਆਂ ਲੜਦੇ ਰਹੇ ਹਨ। ਉਨ੍ਹਾਂ ਵਿੱਚੋਂ ਲੱਗਭਗ ਹਰ ਇਕ ਨੂੰ ਬਹਾਦਰੀ ਬਦਲੇ ਮੈਡਲ ਮਿਲਿਆ ਹੋਇਆ ਸੀ, ਜੇ ਸਰਕਾਰ ਉਨ੍ਹਾਂ ਦੇ ਧਰਮ ਵਿਚ ਦਖ਼ਲ-ਅੰਦਾਜ਼ੀ ਕਰ ਰਹੀ ਸੀ ਤਾਂ ਇਹ ਉਨ੍ਹਾਂ ਨਾਲ ਅਣਮਨੁੱਖੀ ਵਰਤਾਰਾ ਸੀ, ਸੋ ਇਹ ਆਪਣੇ ਗੁਰਦੁਆਰਾ ਸਾਹਿਬਾਨ ਦੀ ਰਾਖੀ ਲਈ ਜੇਲ੍ਹ ਜਾਂਦਿਆਂ ਫ਼ਖ਼ਰ ਮਹਿਸੂਸ ਕਰ ਰਹੇ ਸਨ।

੨੯ ਅਕਤੂਬਰ, ੧੯੨੨ ਨੂੰ ਇਨ੍ਹਾਂ ਫ਼ੌਜੀ ਪੈਨਸ਼ਨੀਆਂ ਦੇ ਜਥੇ ਨੂੰ ਸ੍ਰੀ ਅੰਮ੍ਰਿਤਸਰ ਤੋਂ ਰੇਲ-ਗੱਡੀ ਰਾਹੀਂ ਅਟਕ ਤੇ ਕੈਮਲਪੁਰ ਦੀਆਂ ਜੇਲ੍ਹਾਂ ਨੂੰ ਰਵਾਨਾ ਕੀਤਾ ਗਿਆ। ਜਦੋਂ ਇਹ ਗੱਡੀ ਗੁੱਜਰਾਂਵਾਲੇ ਪਹੁੰਚੀ ਤਾਂ ਉੱਥੋਂ ਦੀ ਸੰਗਤ ਨੂੰ ਕਿਸੇ ਤਰ੍ਹਾਂ ਗੱਡੀ ਦੇ ਆਉਣ ਦੀ ਇਤਲਾਹ ਮਿਲ ਗਈ। ਗੁੱਜਰਾਂਵਾਲੇ ਸਟੇਸ਼ਨ ਉੱਪਰ ਭਾਈ ਅਮਰੀਕ ਸਿੰਘ, ਡਾਕਟਰ ਮਹਾਂ ਸਿੰਘ, ਵਕੀਲ ਨਰਾਇਣ ਸਿੰਘ, ਮਾਸਟਰ ਛਿਹਬਰ ਸਿੰਘ ਭਾਰੀ ਗਿਣਤੀ ਵਿਚ ਸੰਗਤਾਂ ਨਾਲ ਜਥੇ ਦੇ ਸਵਾਗਤ ਲਈ ਪਹੁੰਚ ਗਏ। ਫਲ, ਮਠਿਆਈ ਤੇ ਹੋਰ ਚੀਜ਼ਾਂ ਭੇਟ ਕੀਤੀਆਂ ਗਈਆਂ।

ਜਿਸ ਗੱਡੀ ਵਿਚ ਫੌਜੀ ਸਿੰਘਾਂ ਦਾ ਜਥਾ ਜਾ ਰਿਹਾ ਸੀ, ਉਹ ਸਪੈਸ਼ਲ ਸੀ। ਇਹ ਗੱਡੀ ੩੦ ਅਕਤੂਬਰ ਦੁਪਹਿਰ ਦੇ ਸਮੇਂ ਰਾਵਲਪਿੰਡੀ ਪੁੱਜ ਗਈ। ਇਸ ਤੋਂ ਅੱਗੇ ਰਸਤੇ ਵਿਚ ਗੁਰਦੁਆਰਾ ਪੰਜਾ ਸਾਹਿਬ ਆਉਂਦਾ ਸੀ। ਗੁੱਜਰਾਂਵਾਲੇ ਤੋਂ ਹੀ ਇਸ ਦੀ ਖ਼ਬਰ ਸ੍ਰੀ ਪੰਜਾ ਸਾਹਿਬ ਪੁੱਜ ਚੁੱਕੀ ਸੀ। ਉੱਥੇ ਸੰਗਤਾਂ ਨੇ ਗੱਡੀ ਖੜ੍ਹੀ ਕਰ ਕੇ ਕੈਦੀ ਵੀਰਾਂ ਦੀ ਸੇਵਾ ਕਰਨ ਦੀ ਵਿਉਂਤ ਬਣਾਈ। ਸੰਗਤਾਂ ਵੱਲੋਂ ਆਪਣੀ ਬਣਾਈ ਵਿਉਂਤ ਅਨੁਸਾਰ ਮੋਰਚੇ ਵਿਚ ਸ਼ਾਮਲ ਕੈਦੀ ਵੀਰਾਂ ਲਈ ਲੰਗਰ ਤਿਆਰ ਕਰ ਕੇ ਰੇਲਵੇ ਸਟੇਸ਼ਨ 'ਤੇ ਲਿਆਂਦਾ ਗਿਆ। ਇਸ ਸਮੇਂ ੩੦੦ ਦੇ ਲੱਗਭਗ ਸੰਗਤ ਰੇਲਵੇ ਸਟੇਸ਼ਨ 'ਤੇ ਇਕੱਠੀ ਹੋ ਗਈ ਸੀ।

ਸਟੇਸ਼ਨ ਮਾਸਟਰ ਦੇ ਦੱਸਣ 'ਤੇ ਪਤਾ ਲੱਗਾ ਕਿ ਸਰਕਾਰ ਵੱਲੋਂ ਸਖ਼ਤ ਹੁਕਮ ਹੈ, ਇਸ ਲਈ ਗੱਡੀ ਇੱਥੇ ਨਹੀਂ ਰੁਕੇਗੀ। ਸਿੱਧੀ ਅਟਕ ਜਾਏਗੀ। ਇਹ ਸੁਣ ਕੇ ਸ੍ਰੀ ਪੰਜਾ ਸਾਹਿਬ ਦੀ ਸੰਗਤ ਨੂੰ ਬਹੁਤ ਨਿਰਾਸ਼ਤਾ ਹੋਈ। ਉਸ ਵਕਤ ਭਾਈ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸੰਗਤ ਨੂੰ ਕਿਹਾ, "ਗੱਡੀ ਜ਼ਰੂਰ ਖੜ੍ਹੀ ਹੋਵੇਗੀ। ਅਸੀਂ ਆਪਣੇ ਵੀਰਾਂ ਨੂੰ ਪਰਸ਼ਾਦਾ ਛਕਾ ਕੇ ਅੱਗੇ ਜਾਣ ਦੇਵਾਂਗੇ।" ਦੋਹਾਂ ਨੇ ਜਾਨ ਵਾਰ ਕੇ ਭਰਾਵਾਂ ਦੀ ਸੇਵਾ ਕਰਨ ਲਈ ਮਨ ਬਣਾ ਲਿਆ। ਪ੍ਰਤਿੱਗਿਆ ਬੜੀ ਕਠਿਨ ਸੀ। ਪਰ ਉਨ੍ਹਾਂ ਨੇ ਗੁਰੂ ਪਰਮੇਸ਼ਰ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਉਨ੍ਹਾਂ ਦੀ ਪ੍ਰਤਿੱਗਿਆ ਨੂੰ ਪੂਰਾ ਕਰਨ।

ਰਾਵਲਪਿੰਡੀ ਤੋਂ ਚੱਲੀ ਗੱਡੀ ਸ੍ਰੀ ਪੰਜਾ ਸਾਹਿਬ ਸਟੇਸ਼ਨ ਦੇ ਲਾਗੇ ਪੁੱਜ ਚੁੱਕੀ ਸੀ। ਸਟੇਸ਼ਨ ਮਾਸਟਰ ਨੇ ਲਾਈਨ ਕਲੀਅਰ ਦਾ ਸੰਕੇਤ ਦਿੱਤਾ ਹੋਇਆ ਸੀ। ਗੱਡੀ ਦੇ ਖਲੋਣ ਦੀ ਕੋਈ ਆਸ ਨਹੀਂ ਸੀ। ਇਹ ਵੇਖ ਕੇ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਦੋਵੇਂ ਰੇਲਵੇ ਲਾਈਨ ਵਿਚ ਲੇਟ ਗਏ। ਹੋਰ ਵੀ ਬਹੁਤ ਸਾਰੀ ਸੰਗਤ ਰੇਲਵੇ ਲਾਈਨ ਦੇ ਵਿਚਕਾਰ ਬੈਠ ਗਈ। ਗੱਡੀ ਦੇ ਡਰਾਈਵਰ ਨੇ ਰੇਲਵੇ ਲਾਈਨ ਉੱਤੇ ਲੇਟੇ ਹੋਏ ਸਿੰਘਾਂ ਨੂੰ ਵੇਖ ਕੇ ਬਥੇਰੇ ਵਿਸਲ ਦਿੱਤੇ। ਪਰ ਕਿਸੇ ਨੇ ਕੋਈ ਪਰਵਾਹ ਨਹੀਂ ਕੀਤੀ। ਉਹ ਮੌਤ ਤੋਂ ਨਿਰਭੈ ਅਤੇ ਦੇਹ ਅਧਿਆਸ ਤੋਂ ਉੱਚੇ ਹੋ ਚੁੱਕੇ ਸਨ। ਉਹ 'ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ' ਦੀ ਅਵਸਥਾ ਨੂੰ ਪ੍ਰਾਪਤ ਕਰ ਚੁਕੇ ਸਨ।

ਵਿਕਟਰ ਹੀਊਗੋ ਦਾ ਕਥਨ ਹੈ: "ਜ਼ਿੰਦਗੀ ਭਾਵੇਂ ਕਿਤਨੀ ਸ਼ਾਨਦਾਰ ਕਿਉਂ ਨਾ ਹੋਵੇ, ਪਰ ਉਹ ਤ੍ਵਾਰੀਖ਼ੀ ਫੈਸਲੇ ਲਈ ਸਦਾ ਮੌਤ ਦੀ ਉਡੀਕ ਕਰਦੀ ਹੈ।"

ਸ਼ਹੀਦ ਪ੍ਰਤਾਪ ਸਿੰਘ ਤੇ ਭਾਈ ਕਰਮ ਸਿੰਘ ਜੀ ਨੇ ਸ਼ਹੀਦੀ ਪ੍ਰਾਪਤ ਕਰਨ ਦਾ ਤ੍ਵਾਰੀਖ਼ੀ ਫੈਸਲਾ ਕਰ ਲਿਆ ਸੀ। ਰੇਲ ਗੱਡੀ ਤੇਜ਼ੀ ਨਾਲ ਆ ਰਹੀ ਸੀ। ਰੇਲ ਗੱਡੀ ਦਾ ਇੰਜਣ ਦੋਵੇਂ ਸਿੰਘਾਂ ਭਾਈ ਪ੍ਰਤਾਪ ਸਿੰਘ ਜੀ ਅਤੇ ਭਾਈ ਕਰਮ ਸਿੰਘ ਜੀ ਦੀਆਂ ਹੱਡੀਆਂ ਨੂੰ ਚੂਰ ਕਰਦਾ ਹੋਇਆ ਲੰਘ ਗਿਆ। ਦੋਹਾਂ ਦੇ ਸਰੀਰ ਪਿੰਜੇ ਗਏ। ਬਹੁਤ ਸਾਰੇ ਸਿੰਘ ਸਖ਼ਤ ਜ਼ਖ਼ਮੀ ਹੋ ਗਏ। ੬ ਸਿੰਘਾਂ ਦੀ ਲੱਤਾਂ-ਬਾਹਾਂ ਕੱਟੀਆਂ ਗਈਆਂ ਪਰ ਜਾਨ ਬਚ ਗਈ। ਗੱਡੀ ਖੜ੍ਹੀ ਹੋ ਗਈ। ਰੇਲਵੇ ਲਾਈਨ ਦੇ ਦੁਪਾਸੜ ਸੈਂਕੜੇ ਸੰਗਤਾਂ ਇਸ ਦਰਦਨਾਕ ਦ੍ਰਿਸ਼ ਨੂੰ ਵੇਖ ਕੇ ਤ੍ਰਾਹ-ਤ੍ਰਾਹ ਕਰ ਰਹੀਆਂ ਸਨ। ਜਦ ਦੋਹਾਂ ਸਿੰਘਾਂ ਨੂੰ ਇੰਜਣ ਦੇ ਪਹੀਆਂ 'ਚੋਂ ਕੱਢਣ ਦੀ ਕੋਸ਼ਿਸ਼ ਕੀਤੀ ਗਈ ਤਾਂ ਭਾਈ ਪ੍ਰਤਾਪ ਸਿੰਘ ਜੀ ਨੇ ਕਿਹਾ ਕਿ ਪਹਿਲਾਂ ਗੱਡੀ ਵਿਚ ਸਵਾਰ ਗੁਰਸਿੱਖਾਂ ਨੂੰ ਪਰਸ਼ਾਦਾ ਛਕਾਉ ਫੇਰ ਸਾਡੇ ਵੱਲ ਆਉਣਾ, ਜੇਕਰ ਸਾਨੂੰ ਗੱਡੀ ਹੇਠੋਂ ਕੱਢ ਲਿਆ ਤਾਂ ਡਰਾਈਵਰ ਗੱਡੀ ਭਜਾ ਕੇ ਲੈ ਜਾਏਗਾ। ਗੱਡੀ ਵਿਚ ਜਾ ਰਹੇ ਕੈਦੀਆਂ ਨੂੰ ਪਰਸ਼ਾਦਾ ਛਕਾਉਣ ਤੋਂ ਬਾਅਦ ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੂੰ ਗੱਡੀ ਹੇਠੋਂ ਕੱਢਿਆ ਗਿਆ, ਉਹ ਸਿਸਕ ਰਹੇ ਸਨ। ਡਿਪਟੀ ਕਮਿਸ਼ਨਰ ਨੂੰ ਇਸ ਦੀ ਇਤਲਾਹ ਮਿਲੀ। ਉਹ ਮੌਕੇ 'ਤੇ ਪੁੱਜ ਗਿਆ। ਸੰਗਤ ਨੇ ਜ਼ਖ਼ਮੀ ਹੋਏ ਸਿੰਘਾਂ ਨੂੰ ਹਸਨ ਅਬਦਾਲ ਦੇ ਹਸਪਤਾਲ ਵਿਚ ਦਾਖ਼ਲ ਕਰਵਾਇਆ। ਭਾਈ ਪ੍ਰਤਾਪ ਸਿੰਘ ਜੀ ਤੇ ਭਾਈ ਕਰਮ ਸਿੰਘ ਜੀ ਨੂੰ ਜ਼ਖ਼ਮੀ ਹਾਲਤ ਵਿਚ ਗੁਰਦੁਆਰਾ ਸ੍ਰੀ ਪੰਜਾ ਸਾਹਿਬ ਵਿਖੇ ਲਿਆਂਦਾ ਗਿਆ ਜਿੱਥੇ ਉਹ ਪੰਜ ਭੂਤਕ ਸਰੀਰ ਤਿਆਗ ਕੇ ਆਤਮਿਕ ਤੌਰ 'ਤੇ ਗੁਰੂ-ਚਰਨਾਂ ਵਿਚ ਜਾ ਬਿਰਾਜੇ। ਇਨ੍ਹਾਂ ਦੋਹਾਂ ਸ਼ਹੀਦਾਂ ਦਾ ਬੜੇ ਪ੍ਰੇਮ ਅਤੇ ਸਤਿਕਾਰ ਨਾਲ ਅੰਤਮ-ਸਸਕਾਰ ਰਾਵਲਪਿੰਡੀ ਵਿਚ ਨਦੀ ਦੇ ਕੰਢੇ ਕੀਤਾ ਗਿਆ। ਦੇਸ਼ ਵੰਡ ਤੋਂ ਪਹਿਲਾਂ ਗੁਰਦੁਆਰਾ ਪੰਜਾ ਸਾਹਿਬ ਵਿਖੇ ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ

ਸਾਲਾਨਾ ਸਮਾਗਮ ਵੀ ਕੀਤੇ ਜਾਂਦੇ ਸਨ।

ਇਸ ਸਾਕੇ ਵਿਚ ਜ਼ਖ਼ਮੀ ਹੋਏ ਪੰਜ ਸਿੱਖਾਂ 'ਤੇ ਪੁਲਿਸ ਨੇ ਰੇਲਵੇ ਐਕਟ ਦੀ ਧਾਰਾ ੧੨੮ ਅਧੀਨ ਕੇਸ ਦਰਜ ਕਰ ਕੇ ਗ੍ਰਿਫ਼ਤਾਰ ਕਰ ਲਿਆ। ਅਦਾਲਤ ਨੇ ਚੌਧਰੀ ਲਾਲ ਚੰਦ ਰੋਹਤਕ ਦੇ ਖ਼ਿਲਾਫ਼ ਮੁਕੱਦਮੇ ਦਾ ਫੈਸਲਾ ਸੁਣਾਉਂਦਿਆਂ ਇੱਕ ਹਜ਼ਾਰ ਰੁਪਏ ਦੀ ਨੇਕ ਚਲਣੀ ਦੀ ਜ਼ਮਾਨਤ ਉੱਤੇ ਰਿਹਾਈ ਦਾ ਹੁਕਮ ਦਿੱਤਾ। ਪਰ ਉਸ ਨੇ ਜ਼ਮਾਨਤ ਲੈਣ ਤੋਂ ਇਨਕਾਰ ਕਰ ਦਿੱਤਾ ਅਤੇ ਇਕ ਸਾਲ ਦੀ ਬਾ-ਮੁਸ਼ੱਕਤ ਕੈਦ ਕੱਟੀ।

ਸ਼ਹੀਦ ਪ੍ਰਤਾਪ ਸਿੰਘ ਜੀ ਦਾ ਜਨਮ ੨੧ ਸਤੰਬਰ, ੧੮੯੮ ਈ: ਨੂੰ ਜ਼ਿਲ੍ਹਾ ਗੁੱਜਰਾਂਵਾਲਾ ਦੇ ਸ਼ਹਿਰ ਅਕਾਲਗੜ੍ਹ ਵਿਖੇ ਗੁਰਸਿੱਖ ਪਰਵਾਰ ਵਿਚ ਪਿਤਾ ਸ. ਸਰੂਪ ਸਿੰਘ ਅਤੇ ਮਾਤਾ ਪ੍ਰੇਮ ਕੌਰ ਦੇ ਘਰ ਹੋਇਆ ਸੀ। ਦਸਵੀਂ ਤਕ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਆਪ ਆਪਣੇ ਭਰਾ ਪਾਸ ਸ਼ਿਮਲੇ ਆਰਮੀ ਹੈਡਕੁਆਟਰ ਵਿਚ ਚਲੇ ਗਏ ਅਤੇ ਉੱਥੇ ਹੀ ਨੌਕਰੀ ਕਰਨ ਲੱਗ ਪਏ। ੧੯ ਸਾਲ ਦੀ ਉਮਰ ਵਿਚ ਆਪ ਦੀ ਸ਼ਾਦੀ ਬੀਬੀ ਹਰਨਾਮ ਕੌਰ ਨਾਲ ਹੋਈ। ਇਨ੍ਹਾਂ ਦੇ ਘਰ ਇਕ ਲੜਕੇ ਨੇ ਜਨਮ ਲਿਆ। ਅਕਾਲੀ ਲਹਿਰ ਦੇ ਪ੍ਰਭਾਵ ਅਧੀਨ ਆਪ ਦਫ਼ਤਰ ਵਿਚ ਕਾਲੀ ਪੱਗੜੀ ਬੰਨ੍ਹ ਕੇ ਚਲੇ ਗਏ। ਅੰਗਰੇਜ਼ ਅਫ਼ਸਰ ਨੇ ਉਸ ਨੂੰ ਦਫ਼ਤਰ ਵਿਚ ਕਾਲੀ ਪੱਗੜੀ ਬੰਨ੍ਹ ਕੇ ਆਉਣ ਤੋਂ ਰੋਕ ਦਿੱਤਾ ਤਾਂ ਭਾਈ ਸਾਹਿਬ ਦੀ ਉਸ ਨਾਲ ਬਹਿਸ ਹੋ ਗਈ। ਭਾਈ ਸਾਹਿਬ ਨੇ ਕਾਲੀ ਪੱਗੜੀ ਨਹੀਂ ਉਤਾਰੀ ਸਗੋਂ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਭਾਈ ਸਾਹਿਬ ਨੇ ਅਸਤੀਫ਼ਾ ਦੇਣ ਤੋਂ ਬਾਅਦ ਸਭ ਤੋਂ ਪਹਿਲਾਂ ਜਲ੍ਹਿਆਂ ਵਾਲੇ ਬਾਗ ਦੇ ਅੰਦੋਲਨ ਵਿਚ ਹਿੱਸਾ ਲਿਆ ਅਤੇ ਫੇਰ ਗੁਰਦੁਆਰਾ ਪੰਜਾ ਸਾਹਿਬ ਨੂੰ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਸੰਘਰਸ਼ ਵਿਚ ਗਏ। ਆਪ ਨੇ ਆਪਣੇ ਸੂਟ ਆਦਿ ਸਾੜ ਕੇ ਸਦਾ ਲਈ ਖੱਦਰ ਦਾ ਚੋਲਾ ਧਾਰਨ ਕਰ ਲਿਆ। ੧ ਜਨਵਰੀ, ੧੯੨੨ ਈ: ਨੂੰ ਜਦੋਂ ਉਨ੍ਹਾਂ ਦਾ ਦੋ ਸਾਲਾਂ ਦਾ ਪੁੱਤਰ ਉਬਲਦੇ ਪਾਣੀ ਨਾਲ ਸੜ ਕੇ ਮਰ ਗਿਆ ਤਾਂ ਆਪ ਜੀ ਨੇ ਇਸ ਘਟਨਾ ਨੂੰ ਅਕਾਲ ਪੁਰਖ ਦਾ ਭਾਣਾ ਮੰਨਦਿਆਂ ਕਿਸੇ ਨੂੰ ਰੋਣ ਕੁਰਲਾਉਣ ਨਹੀਂ ਦਿੱਤਾ। ਪੰਜਾ ਸਾਹਿਬ ਤੋਂ ਕੈਦੀ ਸਿੰਘਾਂ ਨੂੰ ਲੈ ਕੇ ਲੰਘ ਰਹੀ ਰੇਲ ਨੂੰ ਰੋਕਣ ਲਈ ਆਪ ਨੇ ਸ਼ਹੀਦੀ ਪ੍ਰਾਪਤ ਕੀਤੀ। ਆਪ ਜੀ ਦੀ ਸ਼ਹੀਦੀ ਤੋਂ ਕੁਝ ਮਹੀਨੇ ਬਾਅਦ ਆਪ ਜੀ ਦੇ ਘਰ ਬੱਚੀ ਜੋਗਿੰਦਰ ਕੌਰ ਦਾ ਜਨਮ ਹੋਇਆ।

ਭਾਈ ਕਰਮ ਸਿੰਘ ਜੀ ਦਾ ਜਨਮ ਸ੍ਰੀ ਅਨੰਦਪੁਰ ਸਾਹਿਬ ਦੇ ਮਹੰਤ ਭਾਈ ਭਗਵਾਨ ਸਿੰਘ ਅਤੇ ਮਾਤਾ ਰੂਪ ਕੌਰ ਦੇ ਘਰ ੧੪ ਨਵੰਬਰ ੧੮੯੫ ਈ: ਨੂੰ ਹੋਇਆ। ਆਪ ਚਾਰ ਭਰਾਵਾਂ ਵਿੱਚੋਂ ਸਭ ਤੋਂ ਛੋਟੇ ਸਨ। ਆਪ ਜੀ ਦਾ ਪਹਿਲਾ ਨਾਮ ਸ. ਸੰਤ ਸਿੰਘ ਸੀ ਪਰ ਜਦੋਂ ਆਪ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਤਾਂ ਨਾਂ ਸ. ਕਰਮ ਸਿੰਘ ਰੱਖ ਲਿਆ। ਆਪ ਜੀ ਦੇ ਪਿਤਾ ਭਾਈ ਭਗਵਾਨ ਸਿੰਘ ਉੱਚ

ਕੋਟੀ ਦੇ ਵਿਦਵਾਨ ਸਨ ਜਿਨ੍ਹਾਂ ਨੂੰ ਮਹਾਰਾਜਾ ਪਟਿਆਲਾ ਨੇ ਗੁਰਮਤਿ ਪ੍ਰਚਾਰ ਲਈ ਆਪਣੇ ਪਾਸ ਬੁਲਾ ਲਿਆ ਸੀ। ਸ. ਕਰਮ ਸਿੰਘ ਜੀ ਆਪਣੇ ਪਿਤਾ ਜੀ ਤੋਂ ਗੁਰਬਾਣੀ ਦੀ ਸਿੱਖਿਆ ਪ੍ਰਾਪਤ ਕਰ ਕੇ ਕੀਰਤਨ ਅਤੇ ਕਥਾ ਕਰਨ ਲੱਗ ਪਏ ਸਨ। ਪਿਤਾ ਜੀ ਤੋਂ ਬਾਅਦ ਆਪ ਨੂੰ ਸ੍ਰੀ ਕੇਸਗੜ੍ਹ ਸਾਹਿਬ ਦਾ ਮਹੰਤ ਥਾਪਿਆ ਗਿਆ। ਗੁਰਦੁਆਰਾ ਸੁਧਾਰ ਲਹਿਰ ਦੇ ਪ੍ਰਭਾਵ ਹੇਠ ਆਪ ਨੇ ਮਹੰਤੀ ਛੱਡ ਦਿੱਤੀ ਤੇ ਗੁਰਦੁਆਰਾ ਸਾਹਿਬ ਦਾ ਸਾਰਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। ਆਪ ਸ੍ਰੀ ਅੰਮ੍ਰਿਤਸਰ ਵਿਖੇ ਆ ਕੇ ਗੁਰੂ ਕੇ ਬਾਗ ਦੇ ਮੋਰਚੇ ਲਈ ਪੰਥਕ ਸੇਵਾ ਨਿਭਾਉਣ ਲੱਗੇ। ਆਪ ਜੀ ਨੂੰ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਦਾ ਬਹੁਤ ਸ਼ੌਂਕ ਸੀ। ਪੰਜਾ ਸਾਹਿਬ ਦੇ ਸ਼ਹੀਦੀ ਸਾਕੇ ਤੋਂ ਪਹਿਲਾਂ ਆਪ ਸ੍ਰੀ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਤੋਂ ਬਾਅਦ ਪੰਜਾ ਸਾਹਿਬ ਪੁੱਜੇ ਸਨ। ਜਦੋਂ ਗੁਰੂ ਕੇ ਬਾਗ ਦੇ ਮੋਰਚੇ ਵਿਚ ਕੈਦ ਹੋਏ ਫੌਜੀਆਂ ਨੂੰ ਲੈ ਕੇ ਗੱਡੀ ਪੰਜਾ ਸਾਹਿਬ ਪਹੁੰਚੀ ਤਾਂ ਆਪ ਨੇ ਗੱਡੀ ਨੂੰ ਰੋਕਣ ਲਈ ਸ਼ਹਾਦਤ ਪ੍ਰਾਪਤ ਕੀਤੀ। ਇਸ ਸਮੇਂ ਆਪ ਜੀ ਦੀ ਉਮਰ ੩੭ ਸਾਲ ਦੇ ਲੱਗਭਗ ਸੀ। ਆਪ ਜੀ ਦੇ ਘਰ ਕੋਈ ਔਲਾਦ ਨਹੀਂ ਸੀ।

ਰੇਲਵੇ ਵਿਭਾਗ ਦੇ ਭ੍ਰਿਸ਼ਟ ਹਾਕਮਾਂ ਨੇ ਰੇਲ ਗੱਡੀ ਦੇ ਡਰਾਈਵਰ ਜੋ ਗੁਜਰਾਤ ਦਾ ਅਰਾਈ ਮੁਸਲਮਾਨ ਸੀ, ਨੂੰ ਗੱਡੀ ਰੋਕਣ ਦੇ ਦੋਸ਼ ਵਿਚ ਨੌਕਰੀ ਤੋਂ ਮੁਅੱਤਲ ਕਰ ਦਿੱਤਾ। ਇਸ ਦੀ ਪੜਤਾਲ ਲਈ ਹਾਈਕੋਰਟ ਦੇ ਇਕ ਜੱਜ ਨੂੰ ਲਗਾਇਆ ਗਿਆ। ਡਰਾਈਵਰ ਨੇ ਇਸ ਪੜਤਾਲ ਵਿਚ ਆਪਣਾ ਬਿਆਨ ਦਰਜ ਕਰਵਾਉਂਦਿਆਂ ਕਿਹਾ, ਕਿ ਮੈਨੂੰ ਗੱਡੀ ਨੂੰ ਕਿਸੇ ਵੀ ਕੀਮਤ 'ਤੇ ਖੜ੍ਹਾ ਨਾ ਕਰਨ ਦਾ ਜ਼ੁਬਾਨੀ ਹੁਕਮ ਹੋਇਆ ਸੀ। ਮੈਂ ਉਸ ਹੁਕਮ ਦੀ ਪੂਰੀ ਜ਼ਿੰਮੇਵਾਰੀ ਨਾਲ ਪਾਲਣਾ ਕਰਦਾ ਆ ਰਿਹਾ ਸੀ। ਗੱਡੀ ਪੂਰੀ ਰਫਤਾਰ 'ਤੇ ਜਾ ਰਹੀ ਸੀ ਜਦੋਂ ਇਹ ਪ੍ਰਤਾਪ ਸਿੰਘ ਵਿਚ ਵੱਜੀ ਤਾਂ ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਜਿਵੇਂ ਗੱਡੀ ਕਿਸੇ ਪਹਾੜ ਨਾਲ ਟਕਰਾ ਗਈ ਹੋਵੇ। ਮੇਰਾ ਹੱਥ ਵੈਕਮ ਤੋਂ ਛੁੱਟ ਗਿਆ ਤੇ ਗੱਡੀ ਰੁਕ ਗਈ। ਇੰਜਣ ਦੀ ਪੜਤਾਲ ਕਰਨ 'ਤੇ ਵੀ ਇਹੋ ਨਤੀਜਾ ਨਿਕਲਿਆ ਸੀ ਕਿ ਬਰੇਕ ਨਹੀਂ ਲੱਗੀ। ਇਸ ਦੇ ਬਾਵਜੂਦ ਡਰਾਈਵਰ ਨੂੰ ਬਾਅਦ ਵਿੱਚੋਂ ਨੌਕਰੀ ਤੋਂ ਕੱਢ ਦਿੱਤਾ ਗਿਆ।

**ਸ੍ਰੋਤ ਪੁਸਤਕਾਂ:**


੧. ਸ. ਨਰੈਣ ਸਿੰਘ ਐਮ.ਏ.-ਅਕਾਲੀ ਮੋਰਚੇ ਅਤੇ ਝੱਬਰ

੨. ਸ. ਗੁਰਦੇਵ ਸਿੰਘ- ਰੋਜ਼ਨਾਮਚਾ ਮੋਰਚਾ ਗੁਰੂ ਕਾ ਬਾਗ

੩. ਗਿਆਨੀ ਭਜਨ ਸਿੰਘ - ਸ਼ਹੀਦ ਪ੍ਰਤਾਪ ਸਿੰਘ ਦੀ ਪਤਨੀ ਨਾਲ ਮੁਲਾਕਾਤ

੪. ਪ੍ਰੋ. ਕਰਤਾਰ ਸਿੰਘ ਐਮ.ਏ. - ਸਿੱਖ ਇਤਿਹਾਸ ਭਾਗ-੨

੫. ਡਾ. ਰਤਨ ਸਿੰਘ (ਜੱਗੀ) - ਸਿੱਖ ਪੰਥ ਵਿਸ਼ਵਕੋਸ਼

੬. ਸ. ਰਛਪਾਲ ਸਿੰਘ (ਗਿੱਲ) - ਪੰਜਾਬ ਕੋਸ਼

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

## ਹਰਿਆਣਾ

### ਜ਼ਿਲ੍ਹਾ ਜੀਂਦ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਖਟਕੜ** : ਹਰਿਆਣਾ ਦੇ ਜ਼ਿਲ੍ਹਾ ਜੀਂਦ ਦੇ ਪਿੰਡ ਖਟਕੜ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਧਮਧਾਨ ਤੋਂ ਜੀਂਦ ਜਾਂਦੇ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਲੋਕਲ ਕਮੇਟੀ ਕਰਦੀ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਖਰਕ ਭੂਰਾ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਜੀਂਦ ਵਿਚ ਪਿੰਡ ਖਰਕ ਭੂਰਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਧਮਧਾਨ ਤੋਂ ਜੀਂਦ ਜਾਂਦੇ ਸਮੇਂ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਲੋਕਲ ਕਮੇਟੀ ਕਰਦੀ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਜੀਂਦ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਅਤੇ ਸ਼ਹਿਰ ਜੀਂਦ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਧਮਧਾਨ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਜੀਂਦ ਵਿਚ ਪਿੰਡ ਧਮਧਾਨ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਪੂਰਬ ਦੀ ਯਾਤਰਾ ਸਮੇਂ ਆਏ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੇ ਜੀਵਨ-ਕਾਲ ਵਿਚ ਦੋ ਵਾਰ ਆਏ ਹਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ। ਇਸ ਨਗਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਭਾਈ ਦੱਗੋ ਇਸੇ ਪਿੰਡ ਦਾ ਵਸਨੀਕ ਸੀ, ਜਿਸ ਨੂੰ ਗੁਰੂ ਸਾਹਿਬ ਨੇ ਬਾਂਗਰ ਦੇਸ਼ ਦਾ ਮਸੰਦ ਥਾਪਿਆ ਸੀ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

## ਜ਼ਿਲ੍ਹਾ ਕਰਨਾਲ

**ਗੁਰਦੁਆਰਾ ਮੰਜੀ ਸਾਹਿਬ, ਕਰਨਾਲ:** ਗੁਰਦੁਆਰਾ ਮੰਜੀ ਸਾਹਿਬ ਹਰਿਆਣਾ ਪ੍ਰਾਂਤ ਦੇ ਕਰਨਾਲ ਸ਼ਹਿਰ ਵਿਚ ਸੁਸ਼ੋਭਿਤ ਹੈ। ਇਸ ਨਗਰ ਨੂੰ ਸ੍ਰੀ ਗੁਰੂ ਤੇਗ ਬ਼ਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦਿੱਲੀ ਤੋਂ ਲਖਨੌਰ ਜਾਣ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸੀਸ ਗੰਜ ਸਾਹਿਬ ਪਾਤਸ਼ਾਹੀ ਨੌਵੀਂ, ਤਰਾਵੜੀ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕਰਨਾਲ ਦਾ ਇਕ ਪਿੰਡ ਤਰਾਵੜੀ ਹੈ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦਗਾਰ ਗੁਰਦੁਆਰਾ ਸੀਸ ਗੰਜ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਲਿਜਾਂਦੇ ਸਮੇਂ ਇਕ ਰਾਤ ਇੱਥੇ ਗੁਰੂ ਘਰ ਦੇ ਪ੍ਰੇਮੀ ਭਾਈ ਦੇਵਾ ਰਾਮ ਦੇ ਘਰ ਠਹਿਰੇ ਸਨ। ਭਾਈ ਦੇਵਾ ਰਾਮ ਦੀ ਰਿਹਾਇਸ਼ੀ ਅਸਥਾਨ 'ਤੇ ਹੀ ਬਾਅਦ ਵਿਚ ਗੁਰੂ ਸਾਹਿਬ ਦੀ ਯਾਦਗਾਰ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਕੀਤਾ ਗਿਆ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

## ਜ਼ਿਲ੍ਹਾ ਅੰਬਾਲਾ

**ਗੁਰਦੁਆਰਾ ਸਤਿਸੰਗ ਸਾਹਿਬ, ਅੰਬਾਲਾ:** ਗੁਰਦੁਆਰਾ ਸਤਿਸੰਗ ਸਾਹਿਬ ਅੰਬਾਲਾ ਨਗਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਭਾਈ ਜੈਤਾ (ਜੀਵਨ ਸਿੰਘ) ਜੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਉਨ੍ਹਾਂ ਦਾ ਸੀਸ ਦਿੱਲੀ ਤੋਂ ਅਨੰਦਪੁਰ ਸਾਹਿਬ ਲਿਜਾਂਦੇ ਸਮੇਂ ਇੱਥੇ ਠਹਿਰੇ ਸਨ।

**ਗੁਰਦੁਆਰਾ ਸੀਸ ਗੰਜ ਸਾਹਿਬ, ਅੰਬਾਲਾ :** ਭਾਈ ਜੈਤਾ ਜੀ ਦਿੱਲੀ ਤੋਂ ਅਨੰਦਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਲਿਜਾਂਦੇ ਸਮੇਂ ਰਸਤੇ ਵਿਚ ਅੰਬਾਲਾ ਵਿਖੇ ਇਕ ਸਿੱਖ ਦੇ ਘਰ ਠਹਿਰੇ ਸਨ। ਉਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਸੀਸ ਗੰਜ ਸਾਹਿਬ ਅੰਬਾਲਾ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਲੰਗੜ ਚੰਨੀ :** ਹਰਿਆਣਾ ਪ੍ਰਾਂਤ ਦੇ

ਜ਼ਿਲ੍ਹਾ ਅੰਬਾਲਾ ਦੇ ਪਿੰਡ ਲੰਗੜ ਚੰਨੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਹਰਿਦੁਆਰ ਤੋਂ ਲਖਨੌਰ ਜਾਂਦੇ ਸਮੇਂ ਇੱਥੇ ਠਹਿਰੇ ਸਨ। ਗੁਰੂ ਸਾਹਿਬ ਦੀ ਛੋਹ ਪ੍ਰਾਪਤ ਇਕ ਨਿੰਮ ਦਾ ਦਰੱਖਤ ਅੱਜ ਵੀ ਇੱਥੇ ਮੌਜੂਦ ਹੈ।

**ਗੁਰਦੁਆਰਾ ਮਰਦੋਂ ਸਾਹਿਬ ਪਾਤਸ਼ਾਹੀ ਨੌਵੀਂ, ਭਾਨੋਖੇੜੀ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਅੰਬਾਲਾ ਵਿਚ ਪਿੰਡ ਭਾਨੋਖੇੜੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮਰਦੋਂ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਤੋਂ ਆ ਕੇ ਇੱਥੇ ਦੋ ਰਾਤਾਂ ਠਹਿਰੇ ਸਨ।

## ਜ਼ਿਲ੍ਹਾ ਕੈਥਲ

**ਗੁਰਦੁਆਰਾ ਨਿੰਮ ਸਾਹਿਬ ਪਾਤਸ਼ਾਹੀ ਨੌਵੀਂ, ਕੈਥਲ :** ਗੁਰਦੁਆਰਾ ਨਿੰਮ ਸਾਹਿਬ ਪਾਤਸ਼ਾਹੀ ਨੌਵੀਂ ਹਰਿਆਣਾ ਪ੍ਰਾਂਤ ਦੇ ਨਗਰ ਕੈਥਲ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਆਏ ਸਨ। ਇੱਥੇ ਉਹ ਜਿਸ ਨਿੰਮ ਦੇ ਦਰੱਖਤ ਥੱਲੇ ਬੈਠੇ ਸਨ, ਉੱਥੇ ਅੱਜਕਲ੍ਹ ਗੁਰਦੁਆਰਾ ਨਿੰਮ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਕੈਥਲ :** ਕੈਥਲ ਵਿਖੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਪਣੇ ਇਕ ਪ੍ਰੇਮੀ ਸਿੱਖ ਦੇ ਘਰ ਉਸ ਦੀ ਪ੍ਰੇਮਮਈ ਬੇਨਤੀ ਨੂੰ ਪ੍ਰਵਾਨ ਕਰ ਕੇ ਠਹਿਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਅਤੇ ਨੌਂਵੀਂ, ਚੀਕਾ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੈਥਲ ਵਿਚ ਪਿੰਡ ਚੀਕਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸਮਾਣਾ ਤੋਂ ਦਿੱਲੀ ਜਾਣ ਸਮੇਂ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

## ਜ਼ਿਲ੍ਹਾ ਕੁਰੂਕਸ਼ੇਤਰ

**ਗੁਰਦੁਆਰਾ ਸਾਹਿਬ ਸਾਹਿਬਰਾ, ਕਰਹਾ :** ਜ਼ਿਲ੍ਹਾ ਕੁਰੂਕਸ਼ੇਤਰ ਦੇ ਇਕ ਨਗਰ ਪਿਹੋਵਾ ਦੇ ਨੇੜੇ ਪਿੰਡ ਕਰਹਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸਾਹਿਬਰਾ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ, ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਮੁਬਾਰਕ ਚਰਨ-ਛੋਹ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਸ਼ੀਸ਼ ਮਹਿਲ, ਪਿਹੋਵਾ:** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਵਿਚ ਨਗਰ ਪਿਹੋਵਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਨੇ ਜਨਤਾ ਨੂੰ ਔਰੰਗਜ਼ੇਬ ਦੇ ਜ਼ੁਲਮਾਂ ਤੋਂ ਭੈਅ ਨਾ ਖਾਣ ਲਈ ਕਹਿੰਦਿਆਂ ਫੁਰਮਾਇਆ ਸੀ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥

**ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਪਿਹੋਵਾ:** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਵਿਚ ਨਗਰ ਪਿਹੋਵਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾ ਕੇ ਇਸ ਧਰਤੀ ਨੂੰ ਪਾਵਨ ਕੀਤਾ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਤ੍ਰਿਵੈਣੀ ਸਾਹਿਬ, ਕਰੋਹ ਸਾਹਿਬ :** ਗੁਰਦੁਆਰਾ ਤ੍ਰਿਵੈਣੀ ਸਾਹਿਬ ਜ਼ਿਲ੍ਹਾ ਕੁਰੂਕਸ਼ੇਤਰ ਦੀ ਪਿਹੋਵਾ ਤਹਿਸੀਲ ਦੇ ਪਿੰਡ ਕਰੋਹ ਸਾਹਿਬ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਪਣੇ ਪਵਿੱਤਰ ਚਰਨ ਪਾਏ ਅਤੇ ਇਸ ਧਰਤੀ ਨੂੰ ਪਾਵਨ ਕੀਤਾ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਥਾਨੇਸਰ :** ਥਾਨੇਸਰ ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦਾ ਇਕ ਇਤਿਹਾਸਿਕ ਨਗਰ ਹੈ। ਇਸ ਨਗਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੇ ਇਕ ਪ੍ਰਚਾਰ ਦੌਰੇ ਦੌਰਾਨ ਬਰਨਾ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਸ਼ੇਖਚਿੱਲੀ ਦੇ ਮਕਬਰੇ ਕੋਲ ਥਾਨ ਤੀਰਥ ਦੇ ਕੰਢੇ ਸਥਿਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਢੋਡੀ :** ਹਰਿਆਣਾ ਪ੍ਰਾਂਤ ਦੇ

ਜ਼ਿਲ੍ਹਾ ਕੁਰੂਕਸ਼ੇਤਰ ਵਿਚ ਤਹਿਸੀਲ ਲਾਡਵਾ ਦੇ ਪਿੰਡ ਢੋਡੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੁਨਿਆਰਪੁਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਮੰਜੀ ਸਾਹਿਬ, ਅਜਰਾਨਾ ਕਲਾਂ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦਾ ਇਕ ਪਿੰਡ ਅਜਰਾਨਾ ਕਲਾਂ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਦਾ ਮਾਣ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਤੋਂ ਦਿੱਲੀ ਜਾਂਦੇ ਸਮੇਂ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਮੁਨਿਆਰਪੁਰ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੀ ਤਹਿਸੀਲ ਲਾਡਵਾ ਦੇ ਪਿੰਡ ਮੁਨਿਆਰਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੁਰੂਕਸ਼ੇਤਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ ਅਤੇ ਇਸ ਤੋਂ ਅੱਗੇ ਉਹ ਦੁੱਧੀ ਅਤੇ ਬਣੀ ਬਦਰਪੁਰ ਆਦਿ ਲਈ ਚਲੇ ਗਏ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬਣੀ ਬਦਰਪੁਰ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੀ ਤਹਿਸੀਲ ਲਾਡਵਾ ਦੇ ਪਿੰਡ ਬਣੀ ਬਦਰਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਇਸ ਨਗਰ ਵਿਖੇ ਦੋ ਵਾਰ ਆਪਣੇ ਮੁਬਾਰਕ ਚਰਨ ਪਾਏ। ਇੱਥੇ ਗੁਰੂ ਸਾਹਿਬ ਜੀ ਨੇ ਨਗਰ ਨਿਵਾਸੀਆਂ ਲਈ ਖੂਹ ਦਾ ਨਿਰਮਾਣ ਕਰਵਾਇਆ ਸੀ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਾਰਨਾ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਪਿੰਡ ਬਾਰਨਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੈਥਲ ਤੋਂ ਕੁਰੂਕਸ਼ੇਤਰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਇੱਥੇ ਹੀ ਗੁਰੂ ਘਰ ਦੇ ਪ੍ਰੇਮੀ ਭਾਈ ਸੁਧਾ ਦੀ ਸੁਪਤਨੀ ਨੇ ਆਪਣੇ ਹੱਥੀਂ ਸੂਤ ਕੱਤ ਕੇ ਗੁਰੂ ਸਾਹਿਬ ਜੀ ਨੂੰ ਚੋਲਾ ਭੇਟ ਕੀਤਾ ਸੀ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਬੁੱਧਪੁਰ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਪਿੰਡ ਬੁੱਧਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਕੜਾਮਾਨਕਪੁਰ** : ਹਰਿਆਣਾ ਦੇ ਨਗਰ

ਕੜਾਮਾਨਕਪੁਰ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬਣੀ ਬਦਰਪੁਰ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਉਨ੍ਹਾਂ ਨੇ ਇੱਥੇ ਇਕ ਮਲੂਕ ਦਾਸ ਨਾਮੀ ਵੈਸ਼ਨਵ ਸਾਧੂ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ ਸੀ।

### ਜ਼ਿਲ੍ਹਾ ਰੋਹਤਕ

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਲਾਖਣਮਾਜਰਾ:** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਰੋਹਤਕ ਦੇ ਪਿੰਡ ਲਾਖਣਮਾਜਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਹਾਦਤ ਲਈ ਦਿੱਲੀ ਜਾਂਦੇ ਸਮੇਂ ਰਸਤੇ ਵਿਚ ਇੱਥੇ ੧੩ ਦਿਨ ਠਹਿਰੇ ਸਨ।

**ਗੁਰਦੁਆਰਾ ਬੰਗਲਾ ਸਾਹਿਬ ਪਾਤਸ਼ਾਹੀ ਨੌਵੀਂ, ਰੋਹਤਕ :** ਹਰਿਆਣਾ ਪ੍ਰਾਂਤ ਦੇ ਨਗਰ ਰੋਹਤਕ ਵਿਖੇ ਜੀਂਦ-ਰੋਹਤਕ ਮਾਰਗ ਉੱਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਹਾਦਤ ਲਈ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਮਾਈ ਸਾਹਿਬ ਪਾਤਸ਼ਾਹੀ ਨੌਵੀਂ, ਰੋਹਤਕ :** ਹਰਿਆਣਾ ਦੇ ਨਗਰ ਰੋਹਤਕ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦਗਾਰ ਵਜੋਂ ਗੁਰਦੁਆਰਾ ਮਾਈ ਸਾਹਿਬ ਪਾਤਸ਼ਾਹੀ ਨੌਵੀਂ, ਗੁਰਦੁਆਰਾ ਬੰਗਲਾ ਸਾਹਿਬ ਦੇ ਨਜ਼ਦੀਕ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਇੱਥੇ ਇਕ ਮਾਈ ਵੱਲੋਂ ਬੜੇ ਹੀ ਪ੍ਰੇਮ-ਸਤਿਕਾਰ ਨਾਲ ਤਿਆਰ ਕੀਤਾ ਭੋਜਨ ਛਕਿਆ ਸੀ।

### ਜ਼ਿਲ੍ਹਾ ਯਮੁਨਾਨਗਰ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬੂੜੀਆ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਯਮੁਨਾਨਗਰ ਵਿਚ ਪਿੰਡ ਬੂੜੀਆ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਆਏ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਤਾਜੇਵਾਲਾ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਯਮੁਨਾਨਗਰ ਦੇ ਪਿੰਡ ਤਾਜੇਵਾਲਾ ਵਿਖੇ ਯਮੁਨਾ ਦੇ ਕਿਨਾਰੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਰਤਨਪੁਰਾ :** ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਯਮੁਨਾਗਰ ਦੇ ਨਗਰ ਰਤਨਪੁਰਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਬੂੜੀਏ ਪਿੰਡ ਨੂੰ ਜਾਂਦੇ ਹੋਏ ਇੱਥੇ ਬਿਰਾਜੇ ਸਨ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਸੁਢਲ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਯਮੁਨਾਨਗਰ ਦਾ ਇਕ ਪਿੰਡ ਸੁਢਲ ਹੈ ਜਿਸ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਆਪਣੀ ਇਕ ਪ੍ਰਚਾਰ ਫੇਰੀ ਦੌਰਾਨ ਆਏ ਸਨ। ਗੁਰੂ ਸਾਹਿਬ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਝੀਵਰਹੇੜੀ** : ਹਰਿਆਣਾ ਪ੍ਰਾਂਤ ਦੇ ਜ਼ਿਲ੍ਹਾ ਯਮੁਨਾਨਗਰ ਦੇ ਪਿੰਡ ਝੀਵਰਹੇੜੀ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਮੁਬਾਰਕ ਕਦਮ ਪਾਏ ਹਨ। ਇੱਥੇ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਭਖਾਰੀ ਦਾਸ ਸਾਧ ਨੂੰ ਸਿੱਖੀ ਦੀ ਬਖ਼ਸ਼ਿਸ਼ ਕੀਤੀ ਸੀ।

## ਦਿੱਲੀ

**ਗੁਰਦੁਆਰਾ ਸੀਸ ਗੰਜ ਸਾਹਿਬ, ਦਿੱਲੀ:** ਗੁਰਦੁਆਰਾ ਸੀਸ ਗੰਜ ਸਾਹਿਬ ਪੁਰਾਣੀ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਗੁਰੂ ਸਾਹਿਬ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਗੁਰਦੁਆਰਾ ਸਾਹਿਬ ਜੀ ਵਿਖੇ ਗੁਰੂ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਦਰੱਖਤ ਦਾ ਤਣਾ ਅਤੇ ਖੂਹ ਅੱਜ ਵੀ ਸੁਰੱਖਿਅਤ ਰੱਖਿਆ ਗਿਆ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਰਕਾਬ ਗੰਜ, ਦਿੱਲੀ:** ਗੁਰਦੁਆਰਾ ਰਕਾਬ ਗੰਜ ਸਾਹਿਬ, ਗੁਰਦੁਆਰਾ ਸੀਸ ਗੰਜ ਸਾਹਿਬ ਤੋਂ ਤਕਰੀਬਨ ੯ ਮੀਲ ਦੀ ਦੂਰੀ 'ਤੇ ਸਥਿਤ ਹੈ। ਇਹ ਭਾਰਤੀ ਪਾਰਲੀਮੈਂਟ ਹਾਊਸ ਦੇ ਲਾਗੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਭਾਈ ਲੱਖੀ ਸ਼ਾਹ ਵਣਜਾਰੇ ਦਾ ਘਰ ਸੀ। ਲੱਖੀ ਸ਼ਾਹ ਵਣਜਾਰੇ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਤੋਂ ਬਾਅਦ ਉਨ੍ਹਾਂ ਦੇ ਸਰੀਰ ਦਾ ਸਸਕਾਰ ਆਪਣੇ ਘਰ ਨੂੰ ਅੱਗ ਲਗਾ ਕੇ ਕੀਤਾ ਸੀ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

ਚਲਦਾ...

---

**ਸੋਧ :** ਅਗਸਤ ੨੦੧੨ ਅੰਕ ਵਿਚ ਸਫ਼ਾ ੫੫ 'ਤੇ ਗੁਰਦੁਆਰਾ ਸਾਹਿਬ ਰਾਜੋਮਾਜਰਾ ਵਿਚ ਦਿੱਤੀ ਇਤਿਹਾਸਕ ਘਟਨਾ ਪਿੰਡ ਰਾਜੋਆਣਾ ਨਾਲ ਸੰਬੰਧਿਤ ਹੈ। ਸਤੰਬਰ ੨੦੧੨ ਵਿਚ ਸਫ਼ਾ ੨੫ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਨਹੀਂ ਬਲਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਨੂੰ ਗੁਰੂ ਕੀ ਕਾਸ਼ੀ ਦਾ ਵਰ ਦਿੱਤਾ ਸੀ। ਪਾਠਕ ਨੋਟ ਕਰਨ।

# ਸ. ਚੰਦਾ ਸਿੰਘ ਸੁਰਸਿੰਘ

-ਡਾ. ਅਮਰਜੀਤ ਕੌਰ

ਸ. ਚੰਦਾ ਸਿੰਘ ਦਾ ਜਨਮ ੨੩ ਨਵੰਬਰ ੧੮੯੪ ਈ: ਨੂੰ ਪਿੰਡ ਸੁਰਸਿੰਘ ਤਹਿਸੀਲ ਪੱਟੀ, ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਇਕ ਜੱਟ ਸਿੱਖ ਦੇ ਘਰ, ਮਾਣਾ ਕੀ ਪੱਤੀ ਵਿਖੇ ਹੋਇਆ। ਇਸ ਪਰਵਾਰ ਨੂੰ 'ਸ਼ਾਹ' ਕਹਿ ਕੇ ਬੁਲਾਇਆ ਜਾਂਦਾ ਹੈ। ਸ. ਚੰਦਾ ਸਿੰਘ ਦੇ ਦਾਦਾ ਸ. ਬਹਾਦਰ ਸਿੰਘ ਸ਼ਾਹ, ਮਹਾਰਾਜਾ ਰਣਜੀਤ ਸਿੰਘ ਨੂੰ ਫੌਜ ਲਈ ਚੰਗੀ ਨਸਲ ਦੇ ਘੋੜਿਆਂ ਦੀ ਸਪਲਾਈ ਕਰਦੇ ਸਨ। ਇਸ ਤਰ੍ਹਾਂ ਇਹ ਪਰਵਾਰ ਚੰਗੀ ਨਸਲ ਦੇ ਘੋੜੇ ਪਾਲਕਾਂ ਵਜੋਂ ਬਹੁਤ ਮਸ਼ਹੂਰ ਸੀ।

ਸ. ਚੰਦਾ ਸਿੰਘ ਬਚਪਨ ਤੋਂ ਹੀ ਘੋੜਿਆਂ ਦੀ ਸਵਾਰੀ ਕਰਨ ਦਾ ਸ਼ੌਕੀਨ ਹੋ ਗਿਆ। ਜਵਾਨ ਹੋਣ ਤਕ ਘੋੜੇ 'ਤੇ ਚੜ੍ਹੇ-ਚੜ੍ਹਾਏ ਜ਼ਮੀਨ ਤੋਂ ਰੁਮਾਲ ਚੁੱਕਣਾ, ਕਿੱਲ੍ਹਾ ਪੁੱਟਣਾ, ਦੋ ਘੋੜਿਆਂ 'ਤੇ ਪੈਰ ਰੱਖ ਕੇ ਦੋਹਾਂ ਨੂੰ ਇਕਸਾਰ ਦੌੜਾਉਣਾ, ਖਾਲ ਟਪਾਉਣੇ ਇਤਿਆਦਿ ਕਰਤਬ ਸਿੱਖ ਚੁੱਕੇ ਸਨ।

੧੯੧੨ ਈ: ਵਿਚ ੧੮ ਸਾਲ ਦੀ ਉਮਰ ਵਿਚ ਆਪ ਜੀ ਜਲੰਧਰ ਵਿਖੇ ਇੰਡੀਅਨ ਕੇਵੇਲਰੀ ਵਿਚ ਭਰਤੀ ਹੋਣ ਲਈ ਜਦੋਂ ਘਰੋਂ ਤੁਰੇ ਤਾਂ ਆਪ ਜੀ ਦੇ ਦਾਦਾ ਸ. ਬਹਾਦਰ ਸਿੰਘ ਸ਼ਾਹ ਨੇ ਪਿੱਠ 'ਤੇ ਥਾਪੀ ਦਿੰਦਿਆਂ ਕਿਹਾ, "ਪੁੱਤਰ, ਕਲਗੀਆਂ ਵਾਲਾ ਤੇਰੇ ਅੰਗ-ਸੰਗ ਹੈ।" ਫਿਰ ਉੱਚੀ ਸਾਰੀ ਬੋਲੇ, "ਨਿਸਚੈ ਕਰਿ ਆਪਨੀ ਜੀਤ ਕਰੋ।" ਫਤਹ ਬੁਲਾ ਕੇ, ਜੈਕਾਰਾ ਛੱਡ ਕੇ ਪੋਤਰੇ ਨੂੰ ਤੋਰ ਦਿੱਤਾ।

ਸ. ਚੰਦਾ ਸਿੰਘ ਨੇ ਇੰਡੀਅਨ ਕੇਵੇਲਰੀ ਦੀ ਰੰਗਰੂਟੀ ਸ਼ਾਨਦਾਰ ਨੰਬਰਾਂ ਨਾਲ ਪਾਸ ਕਰ ਲਈ। ਪਹਿਲਾਂ ਉਹ ਅਫ਼ਸਰਾਂ ਦੇ ਪੋਲੋ ਖੇਡਣ ਵਾਸਤੇ ਘੋੜੇ ਟਰੇਂਡ ਕਰਦੇ ਰਹੇ ਅਤੇ ਫਿਰ ਆਪ ਪੋਲੋ ਖੇਡਣੀ ਸ਼ੁਰੂ ਕਰ ਦਿੱਤੀ। ਛੇਤੀ ਹੀ ਪੋਲੋ ਵਿਚ ਏਨੀ ਮੁਹਾਰਤ ਹਾਸਲ ਕਰ ਲਈ ਕਿ ਸ. ਚੰਦਾ ਸਿੰਘ ਨੂੰ ਰੈਜਮੈਂਟਲ ਪੋਲੋ ਟੀਮ ਲਈ ਚੁਣ ਲਿਆ ਗਿਆ। ਸ. ਚੰਦਾ ਸਿੰਘ ਦੇ ਦੋ ਸਾਥੀਆਂ ਸ. ਗੁਰਦਿੱਤ ਸਿੰਘ ਢੋਟੀਆਂ ਅਤੇ ਸ. ਬਿਸ਼ਨ ਸਿੰਘ ਮਜੀਠਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਾਲਿਆਂ ਨੇ ਇਨ੍ਹਾਂ ਨੂੰ ਪੋਲੋ ਖੇਡਣ ਲਈ ਬਹੁਤ ਉਤਸ਼ਾਹਿਤ ਕੀਤਾ।

ਮਹਾਰਾਜਾ ਰਜਿੰਦਰ ਸਿੰਘ ਪਟਿਆਲਾ ਨੇ ੧੮੯੧ ਈ: ਵਿਚ ਆਪਣੀ ਪਟਿਆਲਾ ਰਿਆਸਤ ਵਿਚ ਪੋਲੋ ਸ਼ੁਰੂ ਕੀਤੀ। ਉਹ ਚੰਗੀ ਟੀਮ ਤਿਆਰ ਕਰਨ ਲਈ ਪੋਲੋ ਖਿਡਾਰੀਆਂ ਦੀ ਭਾਲ ਵਿਚ ਸੀ। ਉਸ ਨੇ ਇੰਡੀਅਨ ਕੇਵੇਲਰੀ ਵਿੱਚੋਂ ਸ. ਚੰਦਾ ਸਿੰਘ ਅਤੇ ਸ. ਹੀਰਾ ਸਿੰਘ ਨੂੰ ਚੁਣ ਲਿਆ। ਮਹਾਰਾਜਾ ਰਜਿੰਦਰ ਸਿੰਘ ਨੇ

*ਪਿੰਡ ਤੇ ਡਾਕ : ਇੱਬਣ ਕਲਾਂ, ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ, ਮੋ: ੯੭੮੦੬-੩੫੧੯੭

ਇਸ ਟੀਮ ਨੂੰ 'ਪਟਿਆਲਾ ਟੀਮ' ਦਾ ਨਾਮ ਦਿੱਤਾ।

ਸ. ਚੰਦਾ ਸਿੰਘ ਦੀ ਕਪਤਾਨੀ ਹੇਠ ਪਟਿਆਲਾ ਦੀ ਪੋਲੋ ਟੀਮ ਨੇ ਲਗਾਤਾਰ ਤਿੰਨ ਸਾਲ ੧੮੯੬, ੧੮੯੭, ੧੮੯੮ ਵਿਚ ਬਰੇਸ ਫੋਰਡ ਪੋਲੋ ਕੱਪ ਜਿੱਤਿਆ। ੧੮੯੮ ਈ: ਵਿਚ ਹੀ ਅੰਬਾਲਾ ਵਿਖੇ ਜੋਧਪੁਰ ਦੀ ਸ਼ਕਤੀਸ਼ਾਲੀ ਟੀਮ ਨੂੰ ਬੁਰੀ ਤਰ੍ਹਾਂ ਹਰਾਇਆ।

ਸ. ਚੰਦਾ ਸਿੰਘ ਦੀ ਮਸ਼ਹੂਰੀ ਵਿਦੇਸ਼ਾਂ ਤਕ ਹੋ ਚੁੱਕੀ ਸੀ। ਫਰਾਂਸ ਦੇ ਬਾਦਸ਼ਾਹ ਕਾਮਟੇ ਜੀਨ ਡੀ ਮਾਟਰੇ ਨੂੰ ਪੋਲੋ ਦਾ ਬਹੁਤ ਸ਼ੌਕ ਸੀ। ਉਹ ਫਰਾਂਸ ਤੋਂ ਉਚੇਚੇ ਤੌਰ 'ਤੇ ਸ. ਚੰਦਾ ਸਿੰਘ ਦੀ ਖੇਡ ਦੇਖਣ ਲਈ ਪਟਿਆਲੇ ਆਇਆ। ਉਹ ਸ. ਚੰਦਾ ਸਿੰਘ ਦੀ ਖੇਡ ਤੋਂ ਇੰਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਮਹਾਰਾਜਾ ਰਜਿੰਦਰ ਸਿੰਘ ਨੂੰ ਬੇਨਤੀ ਕੀਤੀ ਕਿ ਸ. ਚੰਦਾ ਸਿੰਘ ਨੂੰ ਫਰਾਂਸ ਦੀ ਟੀਮ ਵੱਲੋਂ ਖੇਡਣ ਦੀ ਇਜਾਜ਼ਤ ਦੇਣ। ਮਹਾਰਾਜਾ ਸਾਹਿਬ ਨੇ ਬੇਨਤੀ ਪ੍ਰਵਾਨ ਕਰ ਲਈ ਅਤੇ ਸ. ਚੰਦਾ ਸਿੰਘ ੧੯੦੯ ਵਿਚ ਯੂਰਪ ਰਵਾਨਾ ਹੋਇਆ। ਇਸ ਸਮੇਂ ਤਕ ਸ. ਚੰਦਾ ਸਿੰਘ ਕਰਨਲ ਦੇ ਅਹੁਦੇ ਤਕ ਪੁੱਜ ਚੁੱਕੇ ਸਨ।

ਫਰਾਂਸ ਵਿਚ ਕਰਨਲ ਸ. ਚੰਦਾ ਸਿੰਘ 'ਟਾਇਗਰ' ਕਲੱਬ ਵੱਲੋਂ ਖੇਡਿਆ ਅਤੇ ਉਸ ਨੇ ਇੰਗਲੈਂਡ, ਆਇਰਲੈਂਡ ਅਤੇ ਡਬਲਿਨ ਵਿਖੇ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ। ਉਨ੍ਹਾਂ ਦਿਨਾਂ ਵਿਚ ਸਪੇਨ ਦਾ ਬਾਦਸ਼ਾਹ ਆਲਫਾਨਜ਼ੋ ਵੀ ਪੋਲੋ ਦਾ ਵਧੀਆ ਖਿਡਾਰੀ ਸੀ। ਉਸ ਨੇ ਜਦੋਂ ਯਰੂਪ ਵਿਚ ਸ. ਚੰਦਾ ਸਿੰਘ ਵੱਲੋਂ ਖੇਡੇ ਮੈਚਾਂ ਬਾਰੇ ਸੁਣਿਆ ਤਾਂ ਉਸ ਨੇ ਸ. ਚੰਦਾ ਸਿੰਘ ਨੂੰ ਸਪੇਨ ਬੁਲਾਉਣ ਦਾ ਫੈਸਲਾ ਕਰ ਕੇ ਆਪਣੇ ਗ੍ਰਿਹਿ ਮੰਤਰੀ ਨੂੰ ਕਾਮਟੇ ਜੀਨ ਡੀ ਮਾਟਰੇ ਵੱਲ ਭੇਜਿਆ ਜਿੱਥੇ ਸ. ਚੰਦਾ ਸਿੰਘ ਰਹਿ ਰਿਹਾ ਸੀ। ਸ. ਚੰਦਾ ਸਿੰਘ ਨੇ ਆਪਣੇ ਸਾਥੀ ਦੀ ਸਲਾਹ ਮੰਨ ਲਈ ਅਤੇ ਦੋਵੇਂ ਮੈਡਰਿਡ ਪਹੁੰਚ ਗਏ।

ਉਸੇ ਸ਼ਾਮ ਨੂੰ ਹੀ ਬਾਦਸ਼ਾਹ ਆਲਫਾਨਜ਼ੋ ਨੇ ਇਕ ਮੈਚ ਖੇਡਣ ਦਾ ਪ੍ਰਬੰਧ ਕੀਤਾ। ਕਰਨਲ ਸ. ਚੰਦਾ ਸਿੰਘ ਨੇ ਇਹ ਮੈਚ ਜਿੱਤ ਲਿਆ। ਬਾਦਸ਼ਾਹ ਨੇ ਸ. ਚੰਦਾ ਸਿੰਘ ਨਾਲ ਹੱਥ ਮਿਲਾਇਆ ਤੇ ਜਿੱਤਣ ਦੀ ਵਧਾਈ ਦਿੱਤੀ। ਫਿਰ ਬਾਦਸ਼ਾਹ ਸ. ਚੰਦਾ ਸਿੰਘ ਨੂੰ ਸ਼ਾਹੀ ਸਟੈਂਡ ਵੱਲ ਲੈ ਤੁਰਿਆ ਜਿੱਥੇ ਮਹਾਰਾਣੀ ਬੈਠ ਕੇ ਮੈਚ ਦੇਖ ਰਹੀ ਸੀ।

ਮਹਾਰਾਣੀ ਨੇ ਆਪਣਾ ਹੱਥ ਸ. ਚੰਦਾ ਸਿੰਘ ਵੱਲ ਵਧਾਇਆ ਤਾਂ ਸ. ਚੰਦਾ ਸਿੰਘ ਨੇ ਹੱਥ ਨਹੀਂ ਮਿਲਾਇਆ ਸਗੋਂ ਉਸ ਦਾ ਹੱਥ ਫੜ ਕੇ ਆਪਣੇ ਸਿਰ 'ਤੇ ਰੱਖ ਲਿਆ ਤੇ ਆਪ ਦੋਵੇ ਹੱਥ ਜੋੜ ਦਿੱਤੇ। ਸ. ਚੰਦਾ ਸਿੰਘ ਵੱਲੋਂ ਇਸਤਰੀਆਂ ਨਾਲ, ਯੂਰਪੀਅਨ ਰੀਤ, ਹੱਥ ਮਿਲਾਉਣ ਜਾਂ ਕਿੱਸ ਕਰਨ ਨੂੰ ਚੰਗਾ ਨਾ ਜਾਣਦਿਆਂ, ਆਪਣੇ ਪੰਜਾਬੀ ਸੱਭਿਆਚਾਰ, ਸਿੱਖ ਸਿਧਾਂਤ ਅਨੁਸਾਰ ਰਾਣੀ ਦਾ ਹੱਥ, ਆਪਣੇ ਸਿਰ 'ਤੇ

ਰੱਖਣ ਦੀ ਘਟਨਾ ਦੀ, ਸਪੇਨ ਦੀਆਂ ਅਖ਼ਬਾਰਾਂ ਵਿਚ ਭਰਪੂਰ ਚਰਚਾ ਹੋਈ।

ਅਗਲੇ ਦਿਨ ਸ਼ਾਹੀ ਭੋਜ ਦੇ ਅਵਸਰ 'ਤੇ ਸ. ਚੰਦਾ ਸਿੰਘ ਨੂੰ ਸ਼ਾਹੀ ਸਲਾਮੀ ਦਿੱਤੀ ਗਈ ਜਿਸ ਦੀ ਅਗਵਾਈ ਬਾਦਸ਼ਾਹ ਨੇ ਆਪ ਕੀਤੀ। ਇਕ ਹਫ਼ਤਾ ਬਾਅਦ ਸਪੇਨ ਵਿਚ ਪੋਲੋ ਚੈਂਪੀਅਨਸ਼ਿਪ ਸ਼ੁਰੂ ਹੋਈ। ਜਿਸ ਵਿਚ ਇਹ ਮੈਂਬਰ ਸਨ :

*1. Comto Jean de Marde*

*2. High Mejesty King Alphonso*

*3. Duke of Penaranda*

*4. Back : Colonel Chanda Singh*

ਸਪੇਨ ਦਾ ਬਾਦਸ਼ਾਹ ਆਲਫਾਨਜ਼ੋ ਚੈਂਪੀਅਨਸ਼ਿਪ ਜਿੱਤ ਲੈਣ 'ਤੇ ਬਹੁਤ ਖੁਸ਼ ਹੋਇਆ। ਉਸ ਨੇ ਕਰਨਲ ਚੰਦਾ ਸਿੰਘ ਨੂੰ ਕਿਹਾ ਕਿ ਉਹ ਆਪਣਾ ਪਰਵਾਰ ਸਪੇਨ ਲੈ ਆਵੇ। ਉਹ ਉਸ ਨੂੰ ਬਹੁਤ ਵੱਡੀ ਗਰਾਂਟ ਦੇਵੇਗਾ। ਪਰ ਕਰਨਲ ਚੰਦਾ ਸਿੰਘ ਨੇ ਕਿਹਾ ਕਿ ਉਹ ਪਟਿਆਲਾ ਦੇ ਮਹਾਰਾਜਾ ਪਾਸ ਸਰਵਿਸ ਕਰ ਰਿਹਾ ਹੈ। ਵਾਪਸ ਪਟਿਆਲੇ ਆ ਗਏ।

ਮਹਾਰਾਜਾ ਭੁਪਿੰਦਰ ਸਿੰਘ ਸਤੰਬਰ ੧੯੦੯ ਈ: ਵਿਚ ਗੱਦੀ 'ਤੇ ਬੈਠੇ। ਉਹ ਸ. ਚੰਦਾ ਸਿੰਘ ਨੂੰ ਮਿਲ ਕੇ ਬਹੁਤ ਖੁਸ਼ ਹੋਏ ਤੇ ਵਧਾਈ ਦਿੰਦਿਆਂ ਕਿਹਾ, "ਤੁਸੀਂ ਯੂਰਪ ਦੀ ਧਰਤੀ 'ਤੇ ਪਟਿਆਲੇ ਦਾ ਨਾਮ ਰੋਸ਼ਨ ਕੀਤਾ ਹੈ। ਤੁਹਾਡੀਆਂ ਪ੍ਰਾਪਤ ਕੀਤੀਆਂ ਭਾਰੀਆਂ ਜਿੱਤਾਂ, ਮੈਂ ਖੁਸ਼ੀ ਨਾਲ ਸਵੀਕਾਰ ਕਰਦਾ ਹਾਂ।" ਇਸ ਮੌਕੇ ਸ. ਚੰਦਾ ਸਿੰਘ ਨੇ ਮਹਾਰਾਜਾ ਭੁਪਿੰਦਰ ਸਿੰਘ ਅੱਗੇ ਬੇਨਤੀ ਕੀਤੀ ਕਿ "ਇੰਗਲੈਂਡ ਵਿਚ ਕੋਈ ਗੁਰਦੁਆਰਾ ਨਹੀਂ ਹੈ, ਜਿੱਥੇ ਸਿੱਖ ਗੁਰੂ ਦੀ ਹਾਜ਼ਰੀ ਭਰ ਸਕਣ।" ਇਸ ਬੇਨਤੀ ਨੂੰ ਮਹਾਰਾਜਾ ਸਾਹਿਬ ਨੇ ਉਸੇ ਵੇਲੇ ਸਵੀਕਾਰ ਕਰ ਲਿਆ ਅਤੇ ਕਿਹਾ ਕਿ ਉਹ ਆਪ, ਆਪ ਜੀ ਨੂੰ ਨਾਲ ਲੈ ਕੇ ਇੰਗਲੈਂਡ ਜਾਣਗੇ ਤਾਂ ਕਿ ਜਗ੍ਹਾ ਦੀ ਚੋਣ ਹੋ ਸਕੇ। ਉਹ ਜਗ੍ਹਾ ਖਰੀਦ ਕੇ, ਇਕ ਗੁਰਦੁਆਰਾ ਸਾਹਿਬ ਦੀ ਇਮਾਰਤ ਤਿਆਰ ਕਰਵਾ ਦੇਣਗੇ।

ਕਿੰਗ ਐਡਵਰਡ ੧੯੧੦ ਈ: ਵਿਚ ਮਰ ਗਿਆ ਅਤੇ ਜਾਰਜ ਪੰਜਵੇ ਨੇ ਜੂਨ ੧੯੧੧ ਈ: ਵਿਚ ਰਾਜ ਸੰਭਾਲਿਆ। ਉਸ ਨੇ ਮਹਾਰਾਜਾ ਪਟਿਆਲਾ ਨੂੰ ਲੰਡਨ ਪੁੱਜਣ ਲਈ ਸੱਦਾ ਭੇਜਿਆ। ਜਦੋਂ ਮਹਾਰਾਜਾ ਭੁਪਿੰਦਰ ਸਿੰਘ ਅਤੇ ਸ. ਚੰਦਾ ਸਿੰਘ ਲੰਡਨ ਪੁੱਜੇ ਤਾਂ ਆਪ ਜੀ ਦਾ ਨਿੱਘਾ ਸੁਆਗਤ ਕੀਤਾ ਗਿਆ। ਉੱਥੇ *Sonclair Road* 'ਤੇ ਇਕ ਜਗ੍ਹਾ ਪਸੰਦ ਕਰ ਕੇ, ਗੁਰਦੁਆਰਾ ਸਾਹਿਬ ਬਣਾ ਦਿੱਤਾ ਗਿਆ, ਜਿਸ ਦਾ ਨਾਮ 'ਪਟਿਆਲਾ ਧਰਮਸ਼ਾਲਾ' ਰੱਖਿਆ ਗਿਆ।

ਅਕਤੂਬਰ ੧੯੧੧ ਈ: ਵਿਚ ਮਹਾਰਾਜਾ ਸਾਹਿਬ ਅਤੇ ਸ. ਚੰਦਾ ਸਿੰਘ ਵਾਪਸ ਭਾਰਤ ਪੁੱਜੇ। ਦਸੰਬਰ ੧੯੧੧ ਈ: ਵਿਚ ਕਿੰਗ ਜਾਰਜ ਪੰਜਵੇਂ ਦਿੱਲੀ ਵਿਖੇ

ਕੋਰੋਨੇਸ਼ਨ ਦਰਬਾਰ ਵਿਚ ਪੁੱਜੇ ਜਿੱਥੇ ਸ. ਚੰਦਾ ਸਿੰਘ ਦਾ ਛੋਟਾ ਭਰਾ ਸ. ਠਾਕਰ ਸਿੰਘ (ਢਿੱਲੋਂ) ਸੁਰਸਿੰਘ ਵਾਲਾ ਆਪਣੇ ਵੱਡੇ ਭਰਾ ਦੇ ਪੈਰ ਚਿੰਨ੍ਹਾਂ 'ਤੇ ਤੁਰਦਾ ਹੋਇਆ, ਬਾਦਸ਼ਾਹ ਲਈ ਜਿੱਤਾਂ ਹਾਸਲ ਕਰ ਰਿਹਾ ਸੀ। ਇਸ ਮੌਕੇ ਇਕ ਸਖਤ ਮੁਕਾਬਲਾ ਹੋਣਾ ਸੀ। ਟਰੈਕ ਦੀ ਲੰਬਾਈ ੨੨ ਮੀਲ ਸੀ ਤੇ ੨੨ ਹੀ 'ਅੜਿਕੇ' ਸਨ। ਟਰੈਕ ਬਹੁਤ ਸਖਤ ਤੇ ਉੱਬੜ-ਖਾਬੜ ਸੀ।

੩੪ ਵਿਅਕਤੀ ਹਿੱਸਾ ਲੈਣ ਲਈ ਪੁੱਜੇ ਪਰ ਕੇਵਲ ੧੪ ਹੀ ਰੇਸ ਸਟਾਰਟ ਕਰਨ ਦਾ ਹੌਂਸਲਾ ਕਰ ਸਕੇ। ਇਨ੍ਹਾਂ ਵਿੱਚੋਂ ਬਾਰ੍ਹਾਂ ਅੜਿਕਿਆਂ ਵਿਚ ਹੀ ਡਿੱਗ ਪਏ ਕੇਵਲ ਦੋ ਰਹਿ ਗਏ। ਉਹ ਸਨ ਦੋਵੇਂ ਭਰਾ ਸ. ਚੰਦਾ ਸਿੰਘ ਅਤੇ ਸ. ਠਾਕਰ ਸਿੰਘ। ਸ. ਚੰਦਾ ਸਿੰਘ ਨੇ ਆਪਣੇ ਭਰਾ ਸ. ਠਾਕਰ ਸਿੰਘ ਨੂੰ ਵਿਨਰ-ਅੱਪ ਕਰ ਦਿੱਤਾ। ਆਪ ਰਨਰ ਅੱਪ ਰਹੇ। ਸ਼ਾਇਦ ਭਰਾ ਮੋਹ ਜਾਗ ਪਿਆ ਹੋਵੇ, ਜਿਹਾ ਕਿ ਸਾਡੇ ਪੰਜਾਬੀਆਂ ਦੇ ਸੁਭਾਗ ਵਿਚ ਸ਼ਾਮਲ ਹੋਇਆ ਹੋਣਾ ਸੁਭਾਵਿਕ ਹੈ।

ਨਵੰਬਰ ੧੯੧੩ ਈ: ਵਿਚ *Earl of Rocksavage* ਇੰਗਲੈਂਡ ਤੋਂ ਭਾਰਤ ਆਇਆ। ਉਸ ਨੇ ਮਹਾਰਾਜਾ ਭੁਪਿੰਦਰ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਸ. ਚੰਦਾ ਸਿੰਘ ਨੂੰ ਉਨ੍ਹਾਂ ਦੀ ਟੀਮ ਵਿਚ ਖੇਡਣ ਲਈ ਇੰਗਲੈਂਡ ਭੇਜਣ। ਮਹਾਰਾਜਾ ਸਾਹਿਬ ਨੇ ਬੇਨਤੀ ਪ੍ਰਵਾਨ ਕਰ ਲਈ ਤੇ ਸ. ਚੰਦਾ ਸਿੰਘ ਨੂੰ ਇੰਗਲੈਂਡ ਜਾਣ ਦਾ ਆਦੇਸ਼ ਦਿੱਤਾ।

ਜਦੋਂ ਸ. ਚੰਦਾ ਸਿੰਘ ਇੰਗਲੈਂਡ ਪੁੱਜੇ, ਉਸ ਵੇਲੇ ਜਰਮਨੀ ਨਾਲ ਲੜਾਈ ਛਿੜ ਪਈ ਜਿਸ ਕਾਰਨ ਪੋਲੋ ਪ੍ਰੋਗਰਾਮ ਨੂੰ ਬੰਦ ਕਰਨਾ ਪਿਆ। ਆਪ ਜੀ ਦੇ ਭਾਰਤ ਪੁੱਜਣ ਲਈ ਕੋਈ ਸਾਧਨ ਨਹੀਂ ਸੀ ਬਣ ਰਿਹਾ। ਆਪ ਜੀ ਦੇ ਪੁਰਾਣੇ ਪੋਲੋ ਦੋਸਤ ਨੇ ਇੰਗਲੈਂਡ ਦੇ ਵਾਰ ਮਨਿਸਟਰ ਨਾਲ ਗੱਲਬਾਤ ਕੀਤੀ ਅਤੇ ਦੋ ਸੀਟਾਂ *Dongola* ਕਿਸ਼ਤੀ ਵਿਚ ਲੈ ਸਕੇ। ਇਹ ਕਿਸ਼ਤੀ ਅੰਗਰੇਜ਼ ਫੌਜੀ ਅਫ਼ਸਰਾਂ ਨੂੰ ਭਾਰਤ ਲਿਆਉਂਦੀ ਸੀ।

ਜਦੋਂ ਕਿਸ਼ਤੀ ਅਜੇ ਬੰਬਈ ਬੰਦਰਗਾਹ ਤੋਂ ਦੂਰ ਹੀ ਸੀ ਤਾਂ ਸਵੇਰੇ ਚਾਰ ਵਜੇ ਬੁਰੀ ਤਰ੍ਹਾਂ ਡੋਲਣ ਲੱਗ ਪਈ। ਆਪ ਜੀ ਦੇ ਦੋਸਤ ਕਾਮਟੇ ਨੇ ਕਿਹਾ, *"Chanda, What is it?"* ਆਪ ਜੀ ਨੇ ਉੱਤਰ ਦਿੱਤਾ, *"Johney (pet name of Comte) Keep lying, if we go down, we will go down together."* ਏਨਾ ਹੌਂਸਲਾ ਦੇ ਕੇ ਸ. ਚੰਦਾ ਸਿੰਘ ਨੇ ਆਪਣੀ ਲਿਵ ਦਸਮੇਸ਼ ਪਿਤਾ, ਕਲਗੀਆਂ ਵਾਲੇ ਦੇ ਚਰਨਾਂ ਨਾਲ ਜੋੜ ਲਈ। ਕੁਝ ਘੰਟਿਆਂ ਬਾਅਦ ਜਹਾਜ਼ ਬੰਬਈ ਦੇ ਤੱਟ 'ਤੇ ਜਾ ਲੱਗਾ ਇੱਥੋਂ ਆਪ ਪਟਿਆਲਾ ਚਲੇ ਗਏ।

ਸ. ਚੰਦਾ ਸਿੰਘ ਨੂੰ ਭਾਰਤ ਸਰਕਾਰ ਵੱਲੋਂ 'ਸਰਦਾਰ ਬਹਾਦਰ' ਦਾ ਖ਼ਿਤਾਬ ਦਿੱਤਾ ਗਿਆ। ਮਹਾਰਾਜਾ ਪਟਿਆਲਾ ਤੇ ਆਪ ਜੀ ਨੂੰ ਚੀਫ਼ *A. D. C.* ਬ੍ਰਿਗੇਡੀਅਰ

ਤੇ ਫਿਰ ਮੇਜਰ ਕਰਨਲ ਬਣਾ ਕੇ *C. O. C. of the Cavailry Brigade* ਦਾ ਐਲਾਨ ਕਰਦਿਆਂ ਆਪਣੀ ਸ੍ਰੀ ਸਾਹਿਬ ਅਤੇ ਵੱਡੀ ਗਰਾਂਟ ਦਿੱਤੀ।

ਆਪ ਜੀ ਪਟਿਆਲੇ ਤੋਂ ਬਹੁਤ ਸਾਰੇ ਹੋਰ ਸਾਥੀਆਂ ਨਾਲ ਸ੍ਰੀ ਹਜ਼ੂਰ ਸਾਹਿਬ, ਦਸਮੇਸ਼ ਪਿਤਾ ਦਾ ਸ਼ੁਕਰਾਨਾ ਕਰਨ ਲਈ ਪੁੱਜੇ। ਹਜ਼ੂਰ ਸਾਹਿਬ ਪੁੱਜ ਕੇ ਬਾਬਾ ਨਿਧਾਨ ਸਿੰਘ ਜੀ ਨੂੰ ਮਿਲੇ। ਉਨ੍ਹਾਂ ਨੇ ਨੰਦੇੜ ਵਿਚ ਪਾਣੀ ਦੀ ਕਿੱਲਤ ਦੀ ਗੱਲ ਕੀਤੀ। ਆਪ ਜੀ ਨੇ ਉਸੇ ਵੇਲੇ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਖੂਹ ਦੀ ਖੁਦਾਈ ਸ਼ੁਰੂ ਕਰਵਾਈ। ਉਦੋਂ ਤਕ ਉੱਥੇ ਰਹੇ ਜਦੋਂ ਤਕ ਖੂਹ ਲੱਗ ਕੇ ਤਿਆਰ ਨਹੀਂ ਹੋ ਗਿਆ। ਹੱਥੀਂ ਸੇਵਾ ਕਰਦੇ ਰਹੇ। ਸਾਰਾ ਖਰਚ ਆਪਣੀ ਨੇਕ ਕਮਾਈ ਵਿੱਚੋਂ ਕੀਤਾ। ਅੱਜ ਵੀ ਸੱਚਖੰਡ ਵਿਖੇ ਉਹ ਖੂਹ ਸੁਭਾਇਮਾਨ ਹੈ। ਜਿਸ ਉੱਪਰ ਸ. ਚੰਦਾ ਸਿੰਘ ਦਾ ਨਾਮ ਲਿਖਿਆ ਹੋਇਆ ਹੈ। ਖੂਹ ਸੰਪੂਰਨ ਹੋਣ ਉਪਰੰਤ ਵਾਪਸ ਪੰਜਾਬ ਚਾਲੇ ਪਾਏ।

ਜਨਰਲ ਚੰਦਾ ਸਿੰਘ ਉਹ ਵਿਸ਼ਵ ਪੋਲੋ ਚੈਂਪੀਅਨ ਹੈ ਜੋ ਅੱਜ ਤੋਂ ੧੦੮-੦੯ ਸਾਲ ਪਹਿਲਾਂ ਵਿਸ਼ਵ ਜੇਤੂ ਬਣਿਆ। ਜਿਸ ਦੇ ਸਾਹਮਣੇ ਕੋਈ ਘੋੜ-ਸਵਾਰ ਨਾ ਟਿਕ ਸਕਿਆ। ਜੋ ਸਦਾ ਗੁਰਸਿੱਖ ਰਹੇ, ਸਾਬਤ-ਸੂਰਤ ਰਹੇ, ਸਿੱਖੀ ਦੀ ਸ਼ਾਨ ਕਾਇਮ ਰੱਖੀ। ਸਿੱਖੀ ਸਿਧਾਂਤਾਂ 'ਤੇ ਪਹਿਰਾ ਦਿੱਤਾ। ਜਨਰਲ ਤੇ ਅਹੁਦੇ ਦੇ ਪੁੱਜ ਜਾਣ 'ਤੇ ਵੀ ਨਿਮਾਣੇ ਗੁਰਸਿੱਖ ਵਜੋਂ ਹੱਥੀਂ ਸੇਵਾ ਕਰਦੇ ਰਹੇ। ਜਿਸ ਨੂੰ ਹਾਸਲ ਕਰਨ ਲਈ ਦੇਸ਼ਾਂ-ਵਿਦੇਸ਼ਾਂ ਦੇ ਰਾਜੇ-ਮਹਾਰਾਜੇ ਅੱਡੀ-ਚੋਟੀ ਦਾ ਜ਼ੋਰ ਲਾਉਂਦੇ ਰਹੇ।

ਸ. ਚੰਦਾ ਸਿੰਘ ਨੇ ੮੬ ਸਾਲ ਦੀ ਉਮਰ ਭੋਗੀ। ੧੯੫੦ ਈ. ਵਿਚ ਗੁਰੂ ਚਰਨਾਂ ਵਿਚ ਬਿਰਾਜ ਗਏ। ਇਨ੍ਹਾਂ ਦਾ ਬਹੁਤ ਵੱਡਾ ਪਰਵਾਰ ਹੈ ਜੋ ਪਟਿਆਲਾ, ਸੁਰਸਿੰਘ ਅਤੇ ਅਮਰੀਕਾ ਵਿਚ ਰਹਿ ਰਿਹਾ ਹੈ।* ਪਟਿਆਲਾ ਦੀ ਪੋਲੋ ਗਰਾਊਂਡ ਦਾ ਨਾਮ ਹੁਣ ਵੀ 'ਸ. ਚੰਦਾ ਸਿੰਘ ਪੋਲੋ ਗਰਾਊਂਡ' ਹੈ।



*ਸ. ਚੰਦਾ ਸਿੰਘ ਦਾ ਸਪੁੱਤਰ ਬਘੇਲ ਸਿੰਘ ਸ. ਸ਼ਾਮ ਸਿੰਘ ਅਟਾਰੀ ਵਾਲਿਆਂ ਦੇ ਘਰ ਵਿਆਹੇ ਹੋਏ ਸਨ। ਇਨ੍ਹਾਂ ਦੀ ਪੋਤਰੀ ਸੁਰਜੀਤ ਕੌਰ ਭਾਵ ਸ. ਬਘੇਲ ਸਿੰਘ ਦੀ ਪੁੱਤਰੀ ਸ. ਸੁਰਜੀਤ ਸਿੰਘ ਬਰਨਾਲਾ ਦੀ ਧਰਮ ਪਤਨੀ ਹੈ। ਇਨ੍ਹਾਂ ਦੇ ਸਪੁੱਤਰ ਬ੍ਰਿਗੇਡੀਅਰ ਫਤਿਹ ਸਿੰਘ, ਦੂਜੇ ਮੇਜਰ ਤੇਜਾ ਸਿੰਘ, ਤੀਜੇ ਕੈਪਟਨ ਬਘੇਲ ਸਿੰਘ, ਕਰਨਲ ਰੁਪਿੰਦਰ ਸਿੰਘ ਸਨ। ਪੋਤਰਾ ਕੈਪਟਨ ਅਮਰਜੀਤ ਸਿੰਘ ਜੋ ਅੱਜ ਪਟਿਆਲਾ 'ਦੀ ਮਾਲ' ਇੱਥੇ ਰਹਿ ਰਹੇ ਹਨ। ਸ. ਗੁਰਦਿਆਲ ਸਿੰਘ 'ਢਿੱਲੋਂ' ਅਮਰੀਕਾ ਵਿਚ ਹਨ। ਸ. ਜਗੀਰ ਸਿੰਘ 'ਢਿੱਲੋਂ' ਦਾ ਪਰਵਾਰ ਸੁਰਸਿੰਘ ਰਹਿ ਰਿਹਾ ਹੈ।

# ਵਿੱਦਿਆ ਕਲਾ ਦਾ ਵਡੱਪਣ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥*
*ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥* *(ਪੰਨਾ ੩੫੬)*

ਸੋਲ੍ਹਾਂ ਕਲਾਵਾਂ ਵਿੱਚੋਂ ਛੇਵੀਂ ਕਲਾ 'ਵਿੱਦਿਆ ਕਲਾ' ਹੈ। ਵਿੱਦਿਆ ਤੋਂ ਭਾਵ-ਜਾਣਨਾ ਜਾਂ ਇਲਮ ਹੈ। ਸਮ-ਅਰਥ ਕੋਸ਼ ਵਿਚ ਇਸ ਦੇ ਸਮਾਨ-ਅਰਥੀ ਸ਼ਬਦ, 'ਉਪਨੇਤ੍ਰ, ਐਜੂਕੇਸ਼ਨ, ਇਰਫ਼ਾਨ, ਇਲਮ, ਸਿਖਸ਼ਾ, ਸਿੱਖਿਆ, ਗਿਆਨ, ਗਯਾਨ, ਤਤ੍ਵ ਬੋਧ, ਪ੍ਰੱਗਿਆ ਬੋਧ, ਯਥਾਰਥ ਗਯਾਨ, ਵਿਦਿਯਾ, ਵੇਦ ਆਦਿ ਹਨ।

ਸਾਡੇ ਵਿੱਦਿਅਕ ਅਦਾਰਿਆਂ ਵਿਚ ਇਕ ਵਿਚਾਰ ਆਮ ਹੀ ਲਿਖਿਆ ਮਿਲਦਾ ਹੈ ਕਿ 'ਵਿੱਦਿਆ ਮਨੁੱਖ ਦਾ ਤੀਸਰਾ ਨੇਤਰ ਹੈ'। ਇਸ ਲਈ ਦੋ ਅੱਖਾਂ ਦੇ ਹੁੰਦਿਆਂ ਜੇਕਰ ਤੀਜੇ ਨੇਤਰ ਦੀ ਗੱਲ ਕੀਤੀ ਜਾਂਦੀ ਹੈ ਤਾਂ ਇਸ ਦੀ ਸ਼ਕਤੀ ਵੀ ਜ਼ਰੂਰ ਹੈ। ਵਿਦਵਾਨਾਂ ਦੇ ਬਚਨ ਹਨ ਕਿ ਜਦ ਤਕ ਤੀਜਾ ਨੇਤਰ ਨਹੀਂ ਖੁੱਲ੍ਹਦਾ ਤਾਂ ਪਸ਼ੂ ਤੇ ਮਨੁੱਖ ਵਿਚ ਕੋਈ ਫ਼ਰਕ ਵੀ ਨਹੀਂ ਹੈ। ਚੀਨੀ ਮੁਹਾਵਰਾ ਹੈ ਕਿ 'ਗਿਆਨ ਨੂੰ ਛੱਡ ਕੇ ਮਨੁੱਖ ਵੀ ਬਾਕੀ ਸਾਰੇ ਜਾਨਵਰਾਂ ਵਰਗਾ ਹੀ ਹੁੰਦਾ ਹੈ।' ਤੱਤਸਾਰ ਵਜੋਂ ਵਿੱਦਿਆ ਕਲਾ ਇਕ ਮਹਾਨ ਸ਼ਕਤੀ ਹੈ। ਵਿੱਦਿਆ ਭਾਵ ਗਿਆਨ ਜਾਂ ਇਲਮ ਦੀ ਸੀਮਾ ਕੋਈ ਨਹੀਂ ਹੈ। ਇਹ ਅਸੀਮ ਤੇ ਬੇਅੰਤ ਪ੍ਰਕਾਰ ਦੀ ਹੈ। ਮਹਾਨ ਵਿਦਵਾਨ-ਸ਼ਹੀਦ ਭਾਈ ਮਨੀ ਸਿੰਘ ਜੀ ਨੇ ਜਨਮਸਾਖੀ ਵਿਚ ਚੌਦਾਂ ਪ੍ਰਕਾਰ ਦੀ ਵਿੱਦਿਆ ਦਾ ਜ਼ਿਕਰ ਕੀਤਾ ਹੈ: ਅੱਖਰ ਵਿੱਦਿਆ; ਪਾਣੀ ਵਿਚ ਤੈਰਨਾ; ਵੈਦਗੀ, ਰਸਾਇਣੀ ਭਾਵ ਲੋਹੇ ਤੋਂ ਸੋਨਾ ਬਣਾ ਲੈਣਾ; ਜੋਤਿਸ਼ ਵਿੱਦਿਆ; ਰਾਗ ਵਿੱਦਿਆ; ਕਾਮ ਸ਼ਾਸਤਰ; ਵਿਆਕਰਣ ਵਿੱਦਿਆ; ਸਾਜ਼ ਵਜਾਉਣੇ; ਘੋੜੇ ਦੁੜਾਉਣੇ; ਨਟ ਬਾਜ਼ੀਆਂ; ਨ੍ਰਿਤ ਵਿੱਦਿਆ; ਧਨੁੱਸ਼ ਵਿੱਦਿਆ; ਗਿਆਨ ਚਰਚਾ 'ਚ ਸਿਆਣਾ ਹੋਣਾ ਆਦਿ। ਹੁਣ ਅੱਗੇ ਇਨ੍ਹਾਂ ਦੇ ਬਹੁ ਭੇਦ ਹਨ, ਜਿਵੇਂ ਸਾਜ਼ ਵਜਾਉਣਾ ਤੇ ਸਾਜ਼ਾਂ ਦੇ ਬਹੁ ਪ੍ਰਕਾਰ ਹਨ। ਅੱਖਰ ਵਿੱਦਿਆ ਦੀ ਗੱਲ ਕਰੀਏ ਤਾਂ ਭਾਸ਼ਾਵਾਂ ਬੇਅੰਤ ਹਨ। ਇਸੇ ਤਰ੍ਹਾਂ ਗਿਆਨ ਚਰਚਾ ਤਾਂ ਕਿਸੇ ਵੀ ਵਿਸ਼ੇ ਉੱਪਰ ਹੋ ਸਕਦੀ ਹੈ। ਪਰ ਚੌਦਾਂ ਪ੍ਰਕਾਰ ਦੀ ਵਿੱਦਿਆ ਕਿਸੇ ਖਿੱਤੇ ਦੇ ਮਨੁੱਖ ਲਈ ਚੰਗੀ ਜੀਵਨ-ਜਾਚ ਤੇ ਸਮੂਹ ਨਾਲ ਡੂੰਘਾ ਸੰਬੰਧ ਰੱਖਦੀ ਹੈ। ਸੂਖਸ਼ਮ ਰੂਪ ਵਿਚ ਮਨੁੱਖਤਾ ਲਈ ਸਿੱਖਿਆ ਵੀ ਹੈ ਕਿ ਕੇਵਲ ਇਕ ਕਿਸਮ ਦੀ ਵਿੱਦਿਆ ਪਾ ਕੇ ਹੰਕਾਰ ਨਹੀਂ ਕਰ ਲੈਣਾ, ਸਗੋਂ ਵਿੱਦਿਆ ਹੋਰ ਵੀ ਬਹੁਤ ਪ੍ਰਕਾਰ ਦੀ ਹੈ। ਇਸ ਪਿੱਛੇ ਮਹਾਂਪੁਰਖਾਂ ਦੀਆਂ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਭਾਵਨਾਵਾਂ ਵੀ ਹਨ ਕਿ ਸਮਾਜ ਦਾ ਬਹੁਪੱਖੀ ਗਿਆਨਵਾਨ ਹੋਣਾ ਜ਼ਰੂਰੀ ਹੈ। ਦਸਮ ਪਾਤਸ਼ਾਹ ਜੀ ਨੇ ਤਾਂ ਸਾਬੋ ਕੀ ਤਲਵੰਡੀ ਵਿਖੇ ਬਹੁਤ ਸਾਰੀਆਂ ਕਲਮਾਂ ਘੜ ਕੇ ਸਰੋਵਰ ਵਿਚ ਸੁੱਟ ਦਿੱਤੀਆਂ ਤੇ ਬਚਨ ਕੀਤੇ ਸਨ ਕਿ ਇਹ ਗੁਰੂ ਕੀ ਕਾਸ਼ੀ ਹੋਵੇਗੀ। ਭਾਵਨਾ ਇਹੋ ਕਿ ਮੇਰਾ ਕੋਈ ਵੀ ਸਿੱਖ ਵਿੱਦਿਆ ਤੋਂ ਵਾਂਝਾ ਨਾ ਰਹੇ। ਵਿੱਦਿਆ ਪ੍ਰਾਪਤੀ ਸ਼ਹਿਦ ਦੀਆਂ ਮੱਖੀਆਂ ਵਾਂਗ ਇਕ ਲਗਨ ਹੈ। ਸ਼ੇਖ ਸਾਅਦੀ ਨੇ ਗੁਲਸਤਾਂ ਵਿਚ ਲਿਖਿਆ, "ਲੋਕਾਂ ਨੇ ਅਮਾਮ ਗਜ਼ਾਲੀ ਤੋਂ ਪੁੱਛਿਆ ਕਿ ਵਿਦਵਤਾ ਵਿਚ ਤੂੰ ਇੰਨੀ ਵੱਡੀ ਪਦਵੀ ਕਿਵੇਂ ਪ੍ਰਾਪਤ ਕੀਤੀ? ਉਸ ਨੇ ਉੱਤਰ ਦਿੱਤਾ ਕਿ ਜੋ ਕੁਝ ਮੈਨੂੰ ਪਤਾ ਨਹੀਂ ਸੀ, ਮੈਂ ਉਸ ਬਾਰੇ ਪੁੱਛਣ ਵਿਚ ਸ਼ਰਮ ਨਹੀਂ ਕੀਤੀ। ਦੂਜੇ ਪਾਸੇ ਅਜੋਕੇ ਯੁੱਗ ਵਿਚ ਵਿੱਦਿਆ ਦਾ ਭਾਵੇਂ ਵੱਡਾ ਪਾਸਾਰਾ ਹੈ ਪਰ ਬੁਰਾਈਆਂ ਵਧ ਰਹੀਆਂ ਹਨ, ਜਿਵੇਂ: ਬੇਚੈਨੀ, ਚਿੰਤਾ ਰੋਗ, ਝਗੜੇ, ਭ੍ਰਿਸ਼ਟਾਚਾਰ, ਮਿਲਾਵਟਖੋਰੀ, ਭਰਮ ਪਾਖੰਡ, ਫੋਕਟ ਕਰਮਕਾਂਡ, ਕਤਲੋਗਾਰਤ, ਦੁਰਘਟਨਾਵਾਂ, ਈਰਖਾ, ਹੰਕਾਰ, ਲੁੱਟ ਖੋਹ, ਤਲਾਕ; ਨਸ਼ੇ, ਭਿਆਨਕ ਰੋਗ ਤੇ ਸਭ ਤੋਂ ਵੱਧ ਆਮ ਮਨੁੱਖਤਾ ਦਾ ਮਨੁੱਖਾਂ ਹੱਥੋਂ ਸ਼ੋਸ਼ਣ। ਲੋਕ ਚਰਚਾ ਹੈ ਕਿ ਕਿਸੇ ਸਮੇਂ ਵਿੱਦਿਆ ਵਿਹੂਣੇ ਸਮਾਜ ਵਿਚ ਬੁਰਿਆਈਆਂ ਘੱਟ ਸਨ ਤੇ ਹੁਣ ਵਿੱਦਿਆ ਦੇ ਪਾਸਾਰ ਨਾਲ ਸਗੋਂ ਬੁਰਿਆਈਆਂ ਵਧ ਗਈਆਂ ਹਨ, ਜੋ ਕਿ ਘਟਣੀਆਂ ਚਾਹੀਦੀਆਂ ਸਨ। ਹੁਣ ਇੱਥੇ ਕਸੂਰ ਵਿੱਦਿਆ ਦਾ ਨਹੀਂ, ਸਗੋਂ ਨੀਵੀਂ ਸੋਚ ਦਾ ਹੈ। ਜਿਵੇਂ ਅੱਗ ਇਕ ਸ਼ਕਤੀ ਹੈ, ਜੇਕਰ ਭਲੇ ਪੁਰਸ਼ ਦੇ ਹੱਥ ਵਿਚ ਆ ਜਾਏ ਤਾਂ ਉਹ ਰੋਸ਼ਨੀ ਵੀ ਕਰ ਸਕਦਾ ਤੇ ਕਿਸੇ ਦਾ ਭੋਜਨ ਵੀ ਪਕਾ ਸਕਦਾ ਹੈ, ਪਰ ਜੇ ਉਹ ਬੁਰੇ ਪੁਰਸ਼ ਦੇ ਹੱਥ ਆ ਜਾਵੇ ਤਾਂ ਉਸੇ ਹੀ ਅੱਗ ਨਾਲ ਕਿਸੇ ਦਾ ਘਰ ਸਾੜ ਕੇ ਸੁਆਹ ਵੀ ਕਰ ਸਕਦਾ ਹੈ। ਉਪਰੋਕਤ ਪੰਕਤੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹੋ ਹੀ ਸਿੱਖਿਆ ਬਖ਼ਸ਼ਿਸ਼ ਕੀਤੀ ਹੈ ਕਿ (ਵਿੱਦਿਆ ਪ੍ਰਾਪਤ ਕਰ ਕੇ) ਜੇ ਮਨੁੱਖ ਦੂਜਿਆਂ ਪ੍ਰਤੀ ਪਰਉਪਕਾਰੀ ਭਾਵ ਭਲਾਈ ਕਰਨ ਵਾਲਾ ਹੋ ਗਿਆ ਹੈ ਤਾਂ ਸਮਝੋ ਕਿ ਉਹ ਵਿੱਦਿਆ ਪਾ ਕੇ ਵਿਚਾਰਵਾਨ ਬਣਿਆ ਹੈ। ਜਿਵੇਂ ਤੀਰਥਾਂ 'ਤੇ ਨਿਵਾਸ ਰੱਖਣ ਵਾਲਾ ਤਦ ਹੀ ਸਫ਼ਲ ਹੈ, ਜੇ ਉਸ ਨੇ ਪੰਜ ਕਾਮਾਦਿਕ ਵੱਸ ਕਰ ਲਏ ਹਨ। ਇਸ ਲਈ ਮਨੁੱਖ ਵਾਸਤੇ ਵਿੱਦਿਆ ਕਲਾ ਅਤਿ ਜ਼ਰੂਰੀ ਹੈ, ਪਰ ਇਸ ਦੇ ਨਾਲ ਆਪਣੇ ਧਰਮ 'ਚ ਪਰਪੱਕਤਾ, ਨੈਤਿਕ ਕਦਰਾਂ ਕੀਮਤਾਂ ਤੇ ਚੰਗੀ ਜੀਵਨ-ਜਾਚ ਦੇ ਨਿਯਮਾਂ ਦੀ ਪਾਲਣਾ ਕਰਨੀ ਵੀ ਜ਼ਰੂਰੀ ਹੈ। ਹੱਥ ਵਿਚ ਜਗਦਾ ਦੀਪ ਲੈ ਕੇ ਖੂਹ ਵਿਚ ਡਿੱਗੇ ਹੋਏ ਨੂੰ ਕਿਸੇ ਨੇ ਸਿਆਣਾ ਨਹੀਂ ਕਹਿਣਾ। ਤੱਤਸਾਰ ਵਜੋਂ ਹਰ ਮਨੁੱਖ ਤੇ ਸਮਾਜ 'ਵਿੱਦਿਆ ਕਲਾ' ਨਾਲ ਹੀ ਚੰਗਾ ਬਣਦਾ ਹੈ ਪਰ ਸ਼ਰਤ ਇਹ ਕਿ ਉੱਚ ਕਦਰਾਂ ਕੀਮਤਾਂ ਦਾ ਪੱਲਾ ਨਾ ਛੱਡਿਆ ਜਾਵੇ। ■

# ਪੁਸਤਕ ਰੀਵਿਊ

ਪੁਸਤਕ : ਗੁਰਮਤਿ ਗਿਆਨ ਸਫ਼ੇ: ੧੬੮

ਲੇਖਕ: ਡਾ. ਇੰਦਰਜੀਤ ਸਿੰਘ ਗੋਗੋਆਣੀ ਮੁੱਲ: ੬੦ ਰੁਪਏ

ਪ੍ਰਕਾਸ਼ਕ: ਧਰਮ ਪ੍ਰਚਾਰ ਕਮੇਟੀ (ਸ਼੍ਰੋ. ਗੁ. ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਗੁਰਮਤਿ ਦੇ ਫੈਲਾਓ ਲਈ ਹਮੇਸ਼ਾਂ ਯਤਨਸ਼ੀਲ ਰਹੀ ਹੈ। ਇਹ ਜਿੱਥੇ ਸੰਗਤਾਂ ਨੂੰ ਧਾਰਮਿਕ ਦੀਵਾਨਾਂ, ਧਾਰਮਿਕ ਫਿਲਮਾਂ ਅਤੇ ਧਾਰਮਿਕ ਨਾਟਕਾਂ ਰਾਹੀਂ ਗੁਰਮਤਿ ਦੀ ਬਹੁਪੱਖੀ ਜਾਣਕਾਰੀ ਦੇਣ ਹਿਤ ਕਾਰਜਸ਼ੀਲ ਹੈ, ਉੱਥੇ ਇਹ ਆਪਣੇ ਧਾਰਮਿਕ ਪ੍ਰੀਖਿਆ ਵਿਭਾਗ ਰਾਹੀਂ ਸਕੂਲਾਂ ਵਿਚ ਪੜ੍ਹਨ ਵਾਲੇ ਵਿਦਿਆਰਥੀਆਂ ਨੂੰ ਧਾਰਮਿਕ ਪ੍ਰੀਖਿਆ ਦੇ ਮਾਧਿਅਮ ਦੁਆਰਾ ਗੁਰਮਤਿ ਦੀ ਸਿੱਖਿਆ ਦ੍ਰਿੜ੍ਹ ਕਰਾਉਣ ਵਿਚ ਮਿਸਾਲਮਈ ਪ੍ਰਾਪਤੀਆਂ ਕਰ ਰਹੀ ਹੈ। ਧਰਮ ਪ੍ਰਚਾਰ ਕਮੇਟੀ ਇਸ ਧਾਰਮਿਕ ਪ੍ਰੀਖਿਆ ਵਿੱਚੋਂ ਸਫਲ ਹੋਣ ਵਾਲੇ ਵਿਦਿਆਰਥੀਆਂ ਨੂੰ ਲੱਖਾਂ ਰੁਪਏ ਦੇ ਵਜ਼ੀਫ਼ੇ ਅਤੇ ਪ੍ਰਮਾਣ-ਪੱਤਰ ਉਤਸ਼ਾਹ ਵਜੋਂ ਦੇ ਕੇ ਨਿਵਾਜਦੀ ਵੀ ਹੈ। ਧਾਰਮਿਕ ਪ੍ਰੀਖਿਆ ਲੈਣ ਦੀ ਲੰਮੇ ਸਮੇਂ ਤੋਂ ਚੱਲ ਰਹੀ ਕਾਰਜਸ਼ੈਲੀ ਵਿਚ ਧਰਮ ਪ੍ਰਚਾਰ ਕਮੇਟੀ ਵੱਲੋਂ ਹਾਲ ਹੀ ਵਿਚ ਕੀਤੀ ਗਈ ਕੁਝ ਤਬਦੀਲੀ ਸਾਹਮਣੇ ਹੈ। ਨਵੇਂ ਤਿਆਰ ਕੀਤੇ ਗਏ ਸਿਲੇਬਸ ਅਨੁਸਾਰ ਕਮੇਟੀ ਵੱਲੋਂ ਵਿਸ਼ੇਸ਼ ਤੌਰ 'ਤੇ ਗੁਰਮਤਿ ਦੇ ਵਿਦਵਾਨਾਂ ਪਾਸੋਂ ਪੁਸਤਕਾਂ ਤਿਆਰ ਕਰਵਾ ਕੇ ਛਪਵਾਉਣ ਦੇ ਫੈਸਲੇ ਤਹਿਤ ਪਹਿਲੇ ਦਰਜੇ ਦੇ ਵਿਦਿਆਰਥੀਆਂ ਲਈ 'ਗੁਰਮਤਿ ਗਿਆਨ' ਨਾਂਅ ਦੀ ਪੁਸਤਕ ਗੁਰਮਤਿ ਦੇ ਬੇਬਾਕ ਵਕਤਾ ਅਤੇ ਪ੍ਰਸਿੱਧ ਲੇਖਕ ਡਾ. ਇੰਦਰਜੀਤ ਸਿੰਘ ਗੋਗੋਆਣੀ ਪਾਸੋਂ ਲਿਖਵਾ ਕੇ ਪ੍ਰਕਾਸ਼ਿਤ ਕੀਤੀ ਗਈ ਹੈ। ਪੁਸਤਕ ਦੇ ਦੋ ਭਾਗਾਂ (ਧਾਰਮਿਕ ਪ੍ਰੀਖਿਆ ਵਿਚ ਲਏ ਜਾਣ ਵਾਲੇ ਦੋ ਪੇਪਰਾਂ ਅਨੁਸਾਰ) ਵਿਚ ਦਰਜ ਜਾਣਕਾਰੀ ਧਾਰਮਿਕ ਪ੍ਰੀਖਿਆ ਦੇਣ ਵਾਲੇ ਪਹਿਲੇ ਦਰਜੇ ਦੇ ਵਿਦਿਆਰਥੀਆਂ ਦੇ ਸਿਲੇਬਸ ਅਨੁਸਾਰ ਹੈ।

ਪੁਸਤਕ ਦੇ ਪਹਿਲੇ ਭਾਗ (ਪਹਿਲੇ ਪੇਪਰ ਅਨੁਸਾਰ) ਵਿਚ 'ਗੁਰ-ਇਤਿਹਾਸ ਅਤੇ ਗੁਰਬਾਣੀ' ਨੂੰ ਸ਼ਾਮਿਲ ਕੀਤਾ ਗਿਆ ਹੈ। ਗੁਰ-ਇਤਿਹਾਸ ਤਹਿਤ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਜੀਵਨ ਅਤੇ ਉਨ੍ਹਾਂ ਦੀ ਦੇਣ ਸੰਬੰਧੀ ਜਾਣਕਾਰੀ ਦਰਜ ਹੈ। ਇਸ ਦੇ ਨਾਲ ਹੀ ਸੰਖੇਪ ਪ੍ਰਸ਼ਨ-ਉੱਤਰ ਵੀ ਪਹਿਲੇ ਪੰਜ ਗੁਰੂ ਸਾਹਿਬਾਨ ਸਬੰਧੀ ਭਰਪੂਰ ਜਾਣਕਾਰੀ ਦਾ ਸੋਮਾ ਹਨ। ਇਸ ਪਹਿਲੇ ਭਾਗ ਵਿਚ ਦਰਜ 'ਗੁਰਬਾਣੀ' ਹਿੱਸੇ ਤਹਿਤ ਜਪੁਜੀ ਸਾਹਿਬ, ਰਹਰਾਸਿ ਸਾਹਿਬ ਅਤੇ ਸੋਹਿਲਾ

ਸਾਹਿਬ ਬਾਣੀਆਂ ਸ਼ਾਮਲ ਕੀਤੀਆਂ ਗਈਆਂ ਹਨ। ਸੰਬੰਧਿਤ ਬਾਣੀਆਂ ਬਾਰੇ ਸੰਖੇਪ ਜਾਣਕਾਰੀ ਦਿੰਦੇ ਪੰਜਾਹ ਪ੍ਰਸ਼ਨ-ਉੱਤਰ ਦ੍ਰਿਸ਼ਟੀਗੋਚਰ ਹਨ ਜੋ ਉਪਰੋਕਤ ਬਾਣੀਆਂ ਦੇ ਵੱਖ-ਵੱਖ ਪਹਿਲੂਆਂ 'ਤੇ ਚਾਨਣਾ ਪਾਉਂਦੇ ਹਨ। ਇਸੇ ਤਰ੍ਹਾਂ ਹੀ ਗੁਰਬਾਣੀ ਕੰਠ ਕਰਨ ਦਾ ਅਭਿਆਸ ਕਰਨ ਦੀ ਪ੍ਰੇਰਨਾ ਦੇਣ ਦੇ ਨਜ਼ਰੀਏ ਤੋਂ ਜ਼ਿਕਰ ਕੀਤੀਆਂ ਬਾਣੀਆਂ ਵਿੱਚੋਂ ਪੰਗਤੀਆਂ ਦਿੱਤੀਆਂ ਗਈਆਂ ਹਨ, ਜਿਨ੍ਹਾਂ ਨੂੰ ਪੂਰਿਆਂ ਕਰਨ ਲਈ ਸੇਧ ਦਿੱਤੀ ਗਈ ਹੈ।

ਪੁਸਤਕ ਦੇ ਦੂਜੇ ਭਾਗ (ਦੂਸਰੇ ਪੇਪਰ ਅਨੁਸਾਰ) ਵਿਚ 'ਸਿੱਖ ਇਤਿਹਾਸ ਅਤੇ ਰਹਿਤ ਮਰਯਾਦਾ' ਬਾਰੇ ਜਾਣਕਾਰੀ ਦਿੱਤੀ ਗਈ ਹੈ। ਸਿੱਖ ਇਤਿਹਾਸ ਵਿੱਚੋਂ ਭਾਈ ਮਤੀ ਦਾਸ, ਭਾਈ ਮਨੀ ਸਿੰਘ, ਬਾਬਾ ਬੰਦਾ ਸਿੰਘ ਬਹਾਦਰ, ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ਼ ਸਿੰਘ ਅਤੇ ਭਾਈ ਤਾਰੂ ਸਿੰਘ ਦੇ ਜੀਵਨ ਇਤਿਹਾਸ ਨੂੰ ਪ੍ਰਕਾਸ਼ ਵਿਚ ਲਿਆਂਦਾ ਹੈ। ਇਹ ਕੌਮ ਦੇ ਉਹ ਮਹਾਨ ਸ਼ਹੀਦ ਹਨ, ਜਿਨ੍ਹਾਂ ਨੇ ਆਪਣੀ ਸ਼ਹਾਦਤ ਦੇ ਕੇ ਸਿੱਖ ਕੌਮ ਦੀਆਂ ਨੀਹਾਂ ਮਜ਼ਬੂਤ ਕੀਤੀਆਂ। ਪੁਸਤਕ ਵਿਚ ਇਨ੍ਹਾਂ ਸੂਰਬੀਰਾਂ ਦੀਆਂ ਜੀਵਨੀਆਂ ਦੇ ਨਾਲ-ਨਾਲ ਕੁਝ ਸੰਖੇਪ ਸਵਾਲ-ਜਵਾਬ ਵੀ ਹਨ ਜੋ ਵਿਦਿਆਰਥੀਆਂ ਅੰਦਰ ਇਨ੍ਹਾਂ ਕੌਮੀ ਸ਼ਹੀਦਾਂ ਪ੍ਰਤੀ ਵਡਮੁੱਲੀ ਜਾਣਕਾਰੀ ਦਾ ਸੰਚਾਰ ਕਰਨ ਦਾ ਸਾਧਨ ਬਣਦੇ ਹਨ। ਦੂਜੇ ਭਾਗ ਦੇ ਅੰਤ ਵਿਚ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਗਈ ਹੈ। ਸਿੱਖ ਰਹਿਤ ਮਰਯਾਦਾ ਦੀ ਰੋਸ਼ਨੀ ਵਿਚ ਪੰਜ ਪਿਆਰੇ, ਅੰਮ੍ਰਿਤ, ਪੰਜ ਕਕਾਰ, ਕੀਰਤਨ, ਚਾਰ ਸਾਹਿਬਜ਼ਾਦੇ, ਸਿੱਖ ਦੀ ਤਾਰੀਫ਼, ਤਖਤ ਸਾਹਿਬਾਨ, ਬੱਜਰ ਕੁਰਹਿਤਾਂ, ਤਨਖਾਹੀਆ, ਪਤਿਤ ਅਤੇ ਅਰਦਾਸ ਆਦਿ ਵਿਸ਼ਿਆਂ ਨੂੰ ਬਾਰੀਕੀ ਨਾਲ ਸਮਝਾਇਆ ਗਿਆ ਹੈ। ਰਹਿਤ ਮਰਯਾਦਾ ਦੇ ਇਨ੍ਹਾਂ ਵਿਸ਼ਿਆਂ ਬਾਰੇ ਵੀ ਸੰਖੇਪ ਵਿਚ ਪ੍ਰਸ਼ਨ-ਉੱਤਰ ਨਾਲ-ਨਾਲ ਦਿੱਤੇ ਗਏ ਹਨ।

ਪੁਸਤਕ ਵਿਚ ਕੁਝ ਪੰਨੇ ਰੰਗਦਾਰ ਤਸਵੀਰਾਂ ਰਾਹੀਂ ਸਿੱਖੀ ਦੇ ਸ਼ਾਨਾਂਮੱਤੇ ਇਤਿਹਾਸਿਕ ਵਿਰਸੇ ਦੀ ਗਵਾਹੀ ਦਿੰਦੇ ਨਜ਼ਰੀ ਚੜ੍ਹਦੇ ਹਨ। ਨਿਰਸੰਦੇਹ ਇਹ ਪੁਸਤਕ ਕੌਮ ਦੀ ਨੌਜਵਾਨੀ ਨੂੰ ਆਪਣੀ ਵਿਰਾਸਤ ਅਤੇ ਕਦਰਾਂ-ਕੀਮਤਾਂ ਨਾਲ ਜੋੜਨ ਦਾ ਇੱਕ ਅਹਿਮ ਦਸਤਾਵੇਜ਼ ਹੈ। ਅਜਿਹੀਆਂ ਪੁਸਤਕਾਂ ਤੋਂ ਸੇਧ ਅਤੇ ਸਿੱਖਿਆ ਪ੍ਰਾਪਤ ਕਰ ਕੇ ਸ਼ੁਭ ਗੁਣਾਂ ਭਰਪੂਰ ਸ਼ਖ਼ਸੀਅਤ ਦੀ ਘਾੜਤ ਘੜੀ ਜਾਣੀ ਅਵੱਸ਼ਕ ਹੈ। ਸੋ ਸਕੂਲੀ ਵਿਦਿਆਰਥੀਆਂ ਨੂੰ ਧਾਰਮਿਕ ਸਿੱਖਿਆ ਦੇਣ ਹਿਤ ਕੀਤੇ ਇਸ ਨਿੱਗਰ ਉਪਰਾਲੇ ਲਈ ਸੰਸਥਾ ਪ੍ਰਸੰਸਾ ਦੀ ਹੱਕਦਾਰ ਹੈ।

**ਦਿਲਜੀਤ ਸਿੰਘ**
ਮੀਤ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ■

# ਪੁਸਤਕ ਰੀਵਿਊ

ਪੁਸਤਕ: ਮਾਤਾ ਸੁੰਦਰੀ ਜੀ ਸੰਘਰਸ਼ ਅਤੇ ਸ਼ਖ਼ਸੀਅਤ ਸਫੇ : ੨੨੪
ਲੇਖਕ: ਡਾ. ਪਰਮਵੀਰ ਸਿੰਘ ਮੁੱਲ ੨੦੦/- ਰੁਪਏ
ਪ੍ਰਕਾਸ਼ਕ: ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ

ਸਿੱਖ ਧਰਮ ਦਾ ਇਤਿਹਾਸ ਬਹੁਤ ਲਾਸਾਨੀ ਹੈ। ਜੁਝਾਰੂ ਕੌਮ ਹੋਣ ਕਾਰਨ ਸਿੱਖ ਕੌਮ ਦੀ ਤ੍ਰਾਸਦੀ ਇਹ ਰਹੀ ਹੈ ਕਿ ਇਸ ਨੂੰ ਆਪਣੇ ਗੌਰਵਮਈ ਇਤਿਹਾਸ ਨੂੰ ਲਿਖਣ ਤੇ ਸਾਂਭਣ ਦਾ ਸਮਾਂ ਬਹੁਤ ਹੀ ਘੱਟ ਮਿਲਿਆ। ਇਸ ਅਣਗੌਲੇਪਨ ਕਾਰਨ ਸਿੱਖ ਸ਼ਖ਼ਸੀਅਤਾਂ ਸਬੰਧੀ ਕੁਝ ਭਰਮ-ਭੁਲੇਖੇ ਉਤਪੰਨ ਹੁੰਦੇ ਰਹੇ ਹਨ ਜਿਨ੍ਹਾਂ ਦਾ ਨਿਤਾਰਾ ਸਾਡੇ ਵਿਦਵਾਨ ਹੁਣ ਤਕ ਕਰਦੇ ਆ ਰਹੇ ਹਨ। 'ਮਾਤਾ ਸੁੰਦਰੀ ਜੀ ਸੰਘਰਸ਼ ਅਤੇ ਸ਼ਖ਼ਸੀਅਤ' ਪੁਸਤਕ ਦੇ ਲੇਖਕ ਡਾ. ਪਰਮਵੀਰ ਸਿੰਘ ਜੋ ਕਿ ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ ਵਿਖੇ ਐਸੋਸੀਏਟ ਪ੍ਰੋਫੈਸਰ ਹਨ ਅਤੇ ਧਰਮ ਅਧਿਐਨ, ਗੁਰਮਤਿ ਸਾਹਿਤ, ਸਿੱਖ ਦਰਸ਼ਨ, ਇਤਿਹਾਸ, ਸਿੱਖ ਸ਼ਖ਼ਸੀਅਤਾਂ ਸਬੰਧੀ ਅੱਠ ਪੁਸਤਕਾਂ ਪਹਿਲਾਂ ਹੀ ਪੰਥ ਦੀ ਝੋਲੀ ਅਰਪਿਤ ਕਰ ਚੁੱਕੇ ਹਨ, ਕਿਸੇ ਪਛਾਣ ਦੇ ਮੁਥਾਜ ਨਹੀਂ।

ਵਿਚਾਰ ਅਧੀਨ ਪੁਸਤਕ 'ਮਾਤਾ ਸੁੰਦਰੀ ਜੀ ਸੰਘਰਸ਼ ਅਤੇ ਸ਼ਖ਼ਸੀਅਤ' ਨਾ ਕੇਵਲ ਮਾਤਾ ਜੀ ਦੇ ਜੀਵਨ ਹਾਲਾਤਾਂ, ਸੰਘਰਸ਼, ਬਿਖੜੇ ਸਮੇਂ ਵਿਚ ਪੰਥ ਦੀ ਅਗਵਾਈ ਕਰਨ ਵਾਲੀ ਸੂਝਵਾਨ ਰਾਜਨੀਤੀਵਾਨ ਦੀ ਦਾਸਤਾਨ ਹੈ ਬਲਕਿ ਇਕ ਯੋਗ ਸੁਪਤਨੀ, ਇਕ ਯੋਗ ਮਾਂ ਦੇ ਜੀਵਨ ਦੀ ਅਜਿਹੀ ਗਾਥਾ ਹੈ ਜੋ ਸਦੀਆਂ ਤਕ ਆਉਣ ਵਾਲੀਆਂ ਪੀੜੀਆਂ ਲਈ ਚਾਨਣ-ਮੁਨਾਰਾ ਹੈ। ਇਹ ਪੁਸਤਕ ਸਮੇਂ ਦੇ ਹਾਲਾਤਾਂ, ਪੰਜਾਬ, ਦਿੱਲੀ ਅਤੇ ਮੁਗ਼ਲ ਸਲਤਨਤ ਦੀ ਬਾ-ਤਰਤੀਬ ਤਸਵੀਰ ਹੋਣ ਦੇ ਨਾਲ-ਨਾਲ ਗੁਰੂ ਮਹਿਲਾਂ ਸਬੰਧੀ ਹੋਏ ਵਿਲੱਖਣ ਕਾਰਜ ਦਾ ਵੱਡਾ ਇਤਿਹਾਸਿਕ ਦਸਤਾਵੇਜ਼ ਹੈ।

ਵੈਸੇ ਤਾਂ ਗੁਰੂ ਮਹਿਲਾਂ ਜਾਂ ਗੁਰੂ ਪਰਵਾਰ ਸਬੰਧੀ ਅਜੇ ਤਕ ਕੋਈ ਵਿਸ਼ੇਸ਼ ਖੋਜ ਕਾਰਜ ਨਹੀਂ ਹੋਇਆ ਪਰ ਮਾਤਾ ਸੁੰਦਰੀ ਜੀ ਸਬੰਧੀ ਤਾਂ ਕੁਝ ਘਟਨਾਵਾਂ ਦਾ ਹੀ ਜ਼ਿਕਰ ਪੜ੍ਹਨ ਨੂੰ ਮਿਲਦਾ ਸੀ। ਡਾ. ਮਹਿੰਦਰ ਕੌਰ ਜਿਨ੍ਹਾਂ ਨੇ ਸੰਨ ੧੯੭੫-੭੬ ਵਿਚ ਇਸ ਕਾਰਜ ਨੂੰ ਅਰੰਭਿਆ ਸੀ ਉਸ ਕਾਰਜ ਨੂੰ ਸੰਪੂਰਨ ਕਰਨ, ਨਵੀਂ ਦਿਸ਼ਾ ਤੇ ਪ੍ਰਮਾਣਿਕਤਾ ਪ੍ਰਦਾਨ ਕਰਨ ਵਿਚ ਡਾ. ਪਰਮਵੀਰ ਸਿੰਘ ਬਹੁਤ ਸਫਲ ਹੋਏ ਹਨ। ਮਾਤਾ ਜੀ ਦੇ ਜਨਮ ਅਸਥਾਨ ਬਜਵਾੜੇ ਤੋਂ ਲੈ ਕੇ ਅਕਾਲ ਚਲਾਣੇ ਤਕ ਸੰਪੂਰਨ ਜੀਵਨ ਦੀਆਂ ਘਟਨਾਵਾਂ ਦਾ ਵਰਣਨ ਪੁਸਤਕ ਵਿਚ ਵੱਖ-ਵੱਖ ਅਧਿਆਇਆਂ ਰਾਹੀਂ ਕੀਤਾ

ਗਿਆ ਹੈ। ਮਾਤਾਵਾਂ ਦੇ ਆਪਸੀ ਸੰਬੰਧ, ਮਾਤਾ ਜੀ ਦਾ ਧਰਮ ਪ੍ਰਚਾਰ ਵਿਚ ਯੋਗਦਾਨ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਕ ਸੁਘੜ ਰਾਜਨੀਤੀਵਾਨ ਵਾਂਗ ਪੰਥ ਦੀ ਅਗਵਾਈ ਕਰਨੀ, ਪੰਥਕ ਮਸਲਿਆਂ ਨੂੰ ਬਾਖੂਬੀ ਹੱਲ ਕਰਨਾ, ਮੁਗ਼ਲਾਂ ਦੇ ਨਾਲ ਸਿੱਖਾਂ ਦੇ ਟਕਰਾਓ ਦੇ ਬਾਵਜੂਦ ਲੰਬਾ ਸਮਾਂ ਦਿੱਲੀ ਵਿਖੇ ਰਹਿ ਕੇ ਕੌਮ ਨੂੰ ਇਕ ਮੁੱਠ ਰੱਖਣਾ ਮਾਤਾ ਜੀ ਦੀ ਸ਼ਖ਼ਸੀਅਤ ਦੇ ਅਜਿਹੇ ਗੁਣ ਸਨ ਜੋ ਹੁਣ ਤਕ ਇੰਨੀ ਸਪਸ਼ਟਤਾ ਨਾਲ ਉਜਾਗਰ ਨਹੀਂ ਹੋਏ ਸਨ। ਇਸ ਤੋਂ ਇਲਾਵਾ ਇਸ ਪੁਸਤਕ ਰਾਹੀਂ ਹੋਰ ਪੰਥਕ ਸ਼ਖ਼ਸੀਅਤਾਂ ਜਿੰਨ੍ਹਾਂ ਵਿਚ ਭਾਈ ਨੰਦ ਲਾਲ ਗੋਯਾ, ਭਾਈ ਮਨੀ ਸਿੰਘ, ਬਾਬਾ ਬੰਦਾ ਸਿੰਘ ਬਹਾਦਰ ਅਤੇ ਸ. ਜੱਸਾ ਸਿੰਘ ਆਹਲੂਵਾਲੀਆ ਦੀ ਮਹਾਨ ਸ਼ਖ਼ਸੀਅਤ ਵੀ ਉਘੜ ਕੇ ਸਾਹਮਣੇ ਆਈ ਹੈ।

ਇਹ ਪੁਸਤਕ ਜਿੱਥੇ ਸਮੇਂ ਦੇ ਹਾਲਾਤਾਂ, ਸਿੱਖਾਂ ਤੇ ਮੁਗ਼ਲਾਂ ਦੇ ਸੰਬੰਧਾਂ, ਕਈ ਅਣਗੌਲੀਆਂ ਇਤਿਹਾਸਿਕ ਘਟਨਾਵਾਂ ਨੂੰ ਬਿਆਨ ਕਰਦੀ ਹੈ, ਉੱਥੇ ਅਨੇਕਾਂ ਅਜਿਹੀਆਂ ਸ਼ਖ਼ਸੀਅਤਾਂ ਬਾਰੇ ਵੀ ਜਾਣਕਾਰੀ ਪ੍ਰਦਾਨ ਕਰਦੀ ਹੈ ਜਿਨ੍ਹਾਂ ਦੀ ਭੂਮਿਕਾ ਬਾਰੇ ਵਿਸਤ੍ਰਿਤ ਜਾਣਕਾਰੀ ਅਜੇ ਵੀ ਖੋਜ ਦੀ ਮੁਹਤਾਜ ਹੈ। ਇਨ੍ਹਾਂ ਸ਼ਖ਼ਸੀਅਤਾਂ ਵਿਚ ਭਾਈ ਧੰਨਾ ਸਿੰਘ, ਭਾਈ ਜਵਾਹਰ ਸਿੰਘ ਆਦਿ ਦੇ ਨਾਮ ਸ਼ਾਮਲ ਹਨ। ਮਾਤਾ ਸੁੰਦਰੀ ਜੀ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਦੀਆਂ ਤਸਵੀਰਾਂ, ਇਤਿਹਾਸ ਦਾ ਵੇਰਵਾ, ਮਾਤਾ ਸੁੰਦਰੀ ਜੀ ਦੁਆਰਾ ਜਾਰੀ ਕੀਤੇ ਹੁਕਮਨਾਮਿਆਂ ਦੀ ਜਾਣਕਾਰੀ ਅਤੇ ਤਸਵੀਰਾਂ ਲੇਖਕ ਦੀ ਕਰੜੀ ਮਿਹਨਤ ਦਾ ਪ੍ਰਗਟਾਵਾ ਕਰਦੇ ਹਨ ਅਤੇ ਪੁਸਤਕ ਨੂੰ ਸਦੀਵੀਂ ਸਾਂਭਣ ਵਾਲਾ ਦਸਤਾਵੇਜ਼ ਬਣਾਉਂਦੇ ਹਨ।

ਪੁਸਤਕ ਦੀ ਭਾਸ਼ਾ ਬਹੁਤ ਸਰਲ ਅਤੇ ਦਿਲਚਸਪ ਹੈ। ਘਟਨਾਵਾਂ ਦੇ ਵੇਰਵਿਆਂ ਦੀ ਤਰਤੀਬ ਦਾ ਇੰਨਾ ਕਮਾਲ ਹੈ ਕਿ ਪਾਠਕ ਨੂੰ ਇਤਿਹਾਸ ਵਰਗੇ ਨੀਰਸ ਵਿਸ਼ੇ ਵਿੱਚੋਂ ਵੀ ਸਾਖੀ ਰਸ ਪ੍ਰਾਪਤ ਹੁੰਦਾ ਹੈ। ਸਿੰਘ ਬ੍ਰਦਰਜ਼ ਸ੍ਰੀ ਅੰਮ੍ਰਿਤਸਰ ਵੱਲੋਂ ਛਪੀ ਇਸ ਪੁਸਤਕ ਦੀ ਦਿੱਖ ਬਹੁਤ ਪ੍ਰਭਾਵਸ਼ਾਲੀ ਹੈ। ਲੇਖਕ ਦਾ ਇਹ ਕਾਰਜ ਇਤਿਹਾਸ ਪ੍ਰੇਮੀਆਂ ਅਤੇ ਧਰਮ ਅਧਿਐਨ ਦੇ ਖੋਜੀਆਂ ਲਈ ਚਾਨਣ-ਮੁਨਾਰੇ ਦਾ ਕੰਮ ਕਰੇਗਾ। ਲੇਖਕ ਵੱਲੋਂ ਨਿੱਜੀ ਤੌਰ ’ਤੇ ਮਾਤਾ ਜੀ ਨਾਲ ਸੰਬੰਧਿਤ ਸਾਰੇ ਸਥਾਨਾਂ ਦੀ ਯਾਤਰਾ ਵਾਰ-ਵਾਰ ਕਰ ਕੇ ਸੰਬੰਧਿਤ ਪੁਰਾਤਨ ਸਾਹਿਤ, ਸਰਕਾਰੀ ਰਿਕਾਰਡ, ਦਸਤਾਵੇਜ਼ਾਂ ਦੀ ਘੋਖ ਪੜਤਾਲ ਤੋਂ ਬਾਅਦ ਸਾਹਮਣੇ ਆਇਆ ਇਹ ਖੋਜ ਕਾਰਜ ‘ਮਾਤਾ ਸੁੰਦਰੀ ਜੀ’ ਦੀ ਸ਼ਖ਼ਸੀਅਤ ਨਾਲ ਵੱਡੇ ਇਨਸਾਫ਼ ਦੇ ਰੂਪ ਵਿਚ ਸਾਹਮਣੇ ਆਇਆ ਹੈ।

ਰੀਵਿਊਕਾਰ

**-ਡਾ. ਪਰਵਿੰਦਰ ਸਿੰਘ**

# ੧, ਗਲੀ ਨੰ: ੪ ਏ, ਸਾਹਮਣੇ ਪਾਰਕ,

ਗੁਰਬਖਸ਼ ਕਾਲੋਨੀ, ਪਟਿਆਲਾ। ਮੋ: ੯੪੧੭੧-੪੬੩੯੧

# ਰੁੱਖਾਂ ਅਤੇ ਕੁੱਖਾਂ...

-ਸ. ਸਤਿਨਾਮ ਸਿੰਘ ਕੋਮਲ*

ਰੁੱਖਾਂ ਅਤੇ ਕੁੱਖਾਂ ਦੀਆਂ ਕਰੋ ਰਖਵਾਲੀਆਂ।
ਪੈਣਗੇ ਉਜਾੜੇ ਜੇ ਗਈਆਂ ਨਾ ਸੰਭਾਲੀਆਂ।
ਰੁੱਖ ਵੱਢੀ ਜਾਉਗੇ ਨੇ ਛਾਵਾਂ ਮੁੱਕ ਜਾਣੀਆਂ,
ਪੁੱਤ ਨਹੀਂਗੇ ਲੱਭਣੇ ਜੇ ਮਾਵਾਂ ਮੁੱਕ ਜਾਣੀਆਂ,
ਬਣਨੀਆਂ ਚਿਖ਼ਾਵਾਂ ਜੋ ਅੱਗਾਂ ਹੱਥੀਂ ਬਾਲੀਆਂ।
ਪੈਣਗੇ ਉਜਾੜੇ ਜੇ.... ... ...
ਕੁੜੀ ਮਾਰ ਜੱਗ ਕੋਲੋਂ ਕਾਹਨੂੰ ਅਖਵਾਉਂਦੇ ਜੇ,
ਧੀਆਂ ਦੇ ਭਰੂਣ ਦੀ ਰੱਤ 'ਚ ਨਹਾਉਂਦੇ ਜੇ,
ਪੁੱਤਾਂ ਵੀ ਤਾਂ ਹੱਕ ਲੈਣੇ, ਤਾਣ ਕੇ ਦੁਨਾਲੀਆਂ।
ਪੈਣਗੇ ਉਜਾੜੇ ਜੇ... ... ...
ਜੀਹਦੀ ਕੁੱਖ ਗੁਰੂ ਪੀਰਾਂ ਯੋਧਿਆਂ ਨੂੰ ਜੰਮਦੀ,
ਓਹੀ ਮਾਂ ਦੱਸੋ ਤੁਸੀਂ ਕਿਉਂ ਨਾ ਹੋਈ ਕੰਮ ਦੀ,
ਹੋਸ਼ ਵਿਚ ਆਓ ਕਿਉਂ ਸੋਚਾਂ ਨੇ ਜੰਗਾਲੀਆਂ।
ਪੈਣਗੇ ਉਜਾੜੇ ਜੇ... ... ...
ਬੋਲ ਗੁਰੂ ਨਾਨਕ ਦੇ ਕਿਵੇਂ ਤੁਸੀਂ ਭੁੱਲ ਗਏ,
ਭੁੱਲ ਗਏ ਨੇ ਜੋ ਪੈਰੀਂ ਸਮਿਆਂ ਦੀ ਰੁੱਲ ਗਏ,
ਦਿੱਤੀਆਂ ਸਿਖਾਅ ਕਰਤੂਤਾਂ ਕਿਸ ਕਾਲੀਆਂ।
ਪੈਣਗੇ ਉਜਾੜੇ ਜੇ... ... ...
ਜੋ ਛਾਵਾਂ ਨਾਲ ਮੋਹ ਅਤੇ ਰੁੱਖਾਂ ਨੂੰ ਪਿਆਰ ਦੇ,
ਸਭ ਤੋਂ ਉਹ ਸੋਹਣੇ ਨੇ, ਮਨੁੱਖ ਸੰਸਾਰ ਦੇ,
ਵੈਸਾਖੀਆਂ ਨੇ ਦਿਨ ਹੁੰਦੇ, ਰਾਤਾਂ ਵੀ ਦੀਵਾਲੀਆਂ।
ਪੈਣਗੇ ਉਜਾੜੇ ਜੇ... ... ...
ਹੁੰਦੇ ਡਾਢੇ ਮੋਹ ਕੋਮਲ, ਧੀਆਂ ਅਤੇ ਛਾਵਾਂ ਦੇ,
ਅਸੀਸਾਂ ਦੇ ਬੋਹਲ ਹੀ ਨੇ, ਹੁੰਦੇ ਕੋਲ ਮਾਵਾਂ ਦੇ,
ਇਨ੍ਹਾਂ ਬਾਝ ਉਮਰਾਂ ਨਾ ਜੀਣੀਆਂ ਸੁਖਾਲੀਆਂ।
ਪੈਣਗੇ ਉਜਾੜੇ ਜੇ... ... ...
ਰੁੱਖਾਂ ਅਤੇ ਕੁੱਖਾਂ ਦੀਆਂ ਕਰੋ ਰਖਵਾਲੀਆਂ।
ਪੈਣਗੇ ਉਜਾੜੇ ਜੇ ਗਈਆਂ ਨਾ ਸੰਭਾਲੀਆਂ।

■

* # ੨੪੮, ਅਰਬਨ ਅਸਟੇਟ, ਲੁਧਿਆਣਾ-੧੦, ਮੋ: ੯੮੭੨੬-੦੯੯੨੧




## ਜਥੇਦਾਰ ਅਵਤਾਰ ਸਿੰਘ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ੫੬ ਨਵੇਂ ਪ੍ਰਚਾਰਕਾਂ ਨੂੰ ਨਿਯੁਕਤੀ ਪੱਤਰ ਦਿੱਤੇ

ਸ੍ਰੀ ਅੰਮ੍ਰਿਤਸਰ:- ੧੩ ਸਤੰਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਹੋਰ ਤੇਜ਼ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਨੂੰ ਪੰਜਾਬ ਅਤੇ ਦੇਸ਼ ਦੇ ਵੱਖ-ਵੱਖ ਸੂਬਿਆਂ 'ਚ ਘਰ-ਘਰ ਤਕ ਪਹੁੰਚਾਉਣ ਲਈ ਯਤਨ ਕੀਤੇ ਜਾ ਰਹੇ ਹਨ। ਜਥੇਦਾਰ ਅਵਤਾਰ ਸਿੰਘ ਨੇ ਧਰਮ ਪ੍ਰਚਾਰ ਕਮੇਟੀ ਲਈ ੫੬ ਮਿਸ਼ਨਰੀ ਪ੍ਰਚਾਰਕਾਂ ਨੂੰ ਪ੍ਰਬੰਧਕੀ ਬਲਾਕ ਦੇ ਇਕੱਤਰਤਾ ਹਾਲ 'ਚ ਨਿਯੁਕਤੀ ਪੱਤਰ ਦਿੱਤੇ, ਜਿੰਨ੍ਹਾਂ ਵਿਚ ਪੰਜ ਸਿੱਖ ਬੀਬੀਆਂ ਪ੍ਰਚਾਰਕ ਸ਼ਾਮਲ ਹਨ। ਉਨ੍ਹਾਂ ਕਿਹਾ ਕਿ ਪ੍ਰਚਾਰਕ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਿਤ ਗੁਰਮਤਿ ਰਹਿਤ ਮਰਿਯਾਦਾ ਅਨੁਸਾਰ ਹੀ ਪ੍ਰਚਾਰ ਕਰਨ ਤੇ ਸਿੱਖੀ ਨਾਲ ਵੱਧ ਤੋਂ ਵੱਧ ਨੌਜਵਾਨਾਂ ਨੂੰ ਜੋੜਨ ਦਾ ਉਪਰਾਲਾ ਕਰਨ।

ਧਰਮ ਪ੍ਰਚਾਰ ਕਮੇਟੀ ਦੇ ਐਡੀ: ਸਕੱਤਰ ਸ. ਸਤਬੀਰ ਸਿੰਘ ਨੇ ਨਵ-ਨਿਯੁਕਤ ਪ੍ਰਚਾਰਕਾਂ ਨੂੰ ਦਫ਼ਤਰੀ ਨਿਯਮਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦਿਆਂ ਕਿਹਾ ਕਿ ਪੰਜਾਬ ਪ੍ਰਾਂਤ ਤੋਂ ਬਾਹਰ ਦਿੱਲੀ, ਬੰਗਾਲ, ਯੂ.ਪੀ, ਅਹਿਮਦਾਬਾਦ, ਰਾਜਸਥਾਨ ਆਦਿ ਮਿਸ਼ਨਾਂ 'ਚ ਪ੍ਰਚਾਰਕਾਂ ਦੀ ਡਿਊਟੀ ਲਗਾਈ ਜਾਵੇਗੀ। ਸਾਰੇ ਪ੍ਰਚਾਰਕ ਮਿਹਨਤ ਅਤੇ ਲਗਨ ਨਾਲ ਸੇਵਾ ਭਾਵਨਾ ਸਮਝ ਕੇ ਡਿਊਟੀ ਕਰਨ ਤੇ ਅਨੁਸ਼ਾਸਨ-ਹੀਨਤਾ ਬਿਲਕੁਲ ਬਰਦਾਸ਼ਤ ਨਹੀ ਹੋਵੇਗੀ।

## ਪੰਜਾਬ ਸਰਕਾਰ ਵੱਲੋਂ ਗੁਟਖਾ-ਪਾਨ ਮਸਾਲਾ ਤੇ ਪਾਬੰਦੀ ਲਗਾਉਣਾ ਸ਼ਲਾਘਾਯੋਗ- ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੮ ਅਗਸਤ- ਸ. ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਸੂਬੇ ਦੇ ਲੋਕਾਂ ਦੀ ਸਿਹਤ ਪ੍ਰਤੀ ਵਡੇਰੇ ਹਿਤਾਂ ਨੂੰ ਧਿਆਨ 'ਚ ਰੱਖਦਿਆਂ ਪੰਜਾਬ ਭਰ 'ਚ ਗੁਟਖਾ, ਪਾਨ ਮਸਾਲਾ ਰੱਖਣ, ਵੇਚਣ ਤੇ ਪਾਬੰਦੀ ਲਗਾ ਕੇ ਸ਼ਲਾਘਾਯੋਗ ਤੇ ਸਮੇਂ ਮੁਤਾਬਿਕ ਉਚਿਤ ਕਦਮ ਚੁੱਕਿਆ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਰਦਿਆਂ ਕਿਹਾ ਕਿ ਸੂਬੇ ਵਿਚ ਨਸ਼ੇ ਦੇ ਵਧ ਰਹੇ ਰੁਝਾਨ ਨੂੰ ਰੋਕਣ ਲਈ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਉੱਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੇ

ਪਹਿਲਾਂ ਹੀ ਪ੍ਰਸ਼ਾਸਨ ਨੂੰ ਹਦਾਇਤਾਂ ਦਿੱਤੀਆਂ ਹਨ ਕਿ ਨਸ਼ੇ ਦੇ ਸੌਦਾਗਰਾਂ ਨਾਲ ਕਿਸੇ ਕਿਸਮ ਦੀ ਨਰਮਾਈ ਨਹੀ ਵਰਤੀ ਜਾਵੇਗੀ। ਪੰਜਾਬ ਸਰਕਾਰ ਦੇ ਆਦੇਸ਼ਾਂ ਉਪਰੰਤ ਬਹੁਤ ਸਾਰੇ ਨਸ਼ਾ ਤਸਕਰ ਫੜੇ ਵੀ ਗਏ ਹਨ। ਪੰਜਾਬ ਸਰਕਾਰ ਦੇ ਇਸ ਫੈਸਲੇ ਦਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਸੁਆਗਤ ਕਰਦੀ ਹੈ।

## ਸ੍ਰੀ ਗੁਰੂ ਰਾਮਦਾਸ ਹਸਪਤਾਲ ਵੱਲੋਂ ਫ਼੍ਰੀ ਮੈਡੀਕਲ ਕੈਂਪ ਦੌਰਾਨ ਦੋ ਹਜ਼ਾਰ ਤੋਂ ਵੱਧ ਮਰੀਜ਼ਾਂ ਦਾ ਮੁਆਇਨਾ

ਸ੍ਰੀ ਅੰਮ੍ਰਿਤਸਰ ੧੩ ਅਗਸਤ:- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਪ੍ਰਧਾਨਗੀ ਹੇਠ ਚੱਲਦੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਨਜਦੀਕ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਸ਼ਹੀਦਾਂ ਵਿਖੇ ਬੀਤੇ ਦਿਨੀਂ ੧੧ ਅਗਸਤ ਨੂੰ ਮਰੀਜ਼ਾਂ ਦੀ ਸਹੂਲਤ ਲਈ ਫ਼੍ਰੀ ਮੈਡੀਕਲ ਕੈਂਪ ਲਗਾਇਆ ਗਿਆ।

ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਟਰੱਸਟ ਦੇ ਐਡੀਸ਼ਨਲ ਸਕੱਤਰ ਡਾਕਟਰ ਏ.ਪੀ. ਸਿੰਘ ਦੀ ਅਗਵਾਈ 'ਚ ਬੇਹੱਦ ਸਫਲ ਰਹੇ ਇਸ ਫ਼੍ਰੀ ਮੈਡੀਕਲ ਕੈਂਪ ਦੌਰਾਨ ਮਰੀਜ਼ਾਂ ਦੇ ਰੁਟੀਨ ਟੈਸਟ ਫ਼੍ਰੀ ਕੀਤੇ ਗਏ। ਕੈਂਪ ਦੌਰਾਨ ਸਾਰੇ ਮਰੀਜ਼ਾਂ ਨੂੰ ਦਵਾਈਆਂ ਫ਼੍ਰੀ ਦਿੱਤੀਆਂ ਗਈਆਂ। ਉਨ੍ਹਾਂ ਕਿਹਾ ਕਿ ਕੈਂਪ ਦੌਰਾਨ ਵੱਖ-ਵੱਖ ਰੋਗਾਂ ਤਹਿਤ ੧੫੦ ਮਰੀਜ਼ਾਂ ਨੂੰ ਦਾਖ਼ਲ ਕੀਤਾ ਗਿਆ। ਉਨ੍ਹਾਂ ਕਿਹਾ ਕਿ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਕਮੇਟੀ ਨੇ ਨਿਰਦੇਸ਼ਾਂ ਅਨੁਸਾਰ ਹਰ ਸਾਲ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਸੰਸਥਾ ਵੱਲੋਂ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਖੇ ਸਾਲ 'ਚ ਤਕਰੀਬਨ ਪੰਜ ਮੈਡੀਕਲ ਕੈਂਪ ਲਗਾਏ ਜਾਂਦੇ ਹਨ। ਇਸ ਤੋਂ ਇਲਾਵਾ ਵੱਲ੍ਹਾ ਵਿਖੇ ਗੁਰਪੁਰਬਾਂ ਮੌਕੇ ਤਕਰੀਬਨ ੧੦ ਤੋਂ ੧੫ ਦਿਨਾਂ ਤਕ ਮਾਹਿਰ ਡਾਕਟਰਾਂ ਵੱਲੋਂ ਫ਼੍ਰੀ ਮਰੀਜ਼ਾਂ ਦੀ ਜਾਂਚ ਕੀਤੀ ਜਾਂਦੀ ਹੈ ਤੇ ਇਸ ਦੌਰਾਨ ਮਰੀਜ਼ ਨੂੰ ਕੇਵਲ ਦਵਾਈ ਹੀ ਆਪਣੇ ਖਰਚੇ 'ਤੇ ਲੈਣੀ ਪੈਂਦੀ ਹੈ ਬਾਕੀ ਸਾਰਾ ਖਰਚਾ ਹਸਪਤਾਲ ਵੱਲੋਂ ਕੀਤਾ ਜਾਂਦਾ ਹੈ। ਕੈਂਪ ਦੌਰਾਨ ਵੱਡੀ ਗਿਣਤੀ 'ਚ ਲੋਕ ਚੈੱਕਅੱਪ ਕਰਵਾਉਂਦੇ ਹਨ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਮ ਪੁਰ ਚੱਲ ਰਹੇ ਇਹ ਦੋਵੇਂ ਹਸਪਤਾਲ ਸ੍ਰੀ ਅੰਮ੍ਰਿਤਸਰ ਦੇ ਤਕਰੀਬਨ ਸਾਰੇ ਹਸਪਤਾਲਾਂ ਨਾਲੋਂ ਘੱਟ ਖਰਚੇ 'ਤੇ ਇਲਾਜ ਕਰਦੇ ਹਨ।

## ਸੇਂਟ ਜੋਸਫਜ ਸਕੂਲ ਪ੍ਰਬੰਧਕਾਂ ਨੇ 'ਕੜਾ' ਪਹਿਨਣ 'ਤੇ ਲਾਈ ਪਾਬੰਦੀ ਬਾਰੇ ਸਿੱਖ ਜਗਤ ਪਾਸੋਂ ਮੁਆਫ਼ੀ ਮੰਗੀ

ਸ੍ਰੀ ਅੰਮ੍ਰਿਤਸਰ-੩੧ ਅਗਸਤ- ਸੇਂਟ ਜੋਸਫਜ ਸਕੂਲ ਹੁਸ਼ਿਆਰਪੁਰ ਦੀ ਪ੍ਰਬੰਧਕ ਕਮੇਟੀ ਨੇ ਬੀਤੇ ਦਿਨ ਸਿੱਖ ਭਾਵਨਾ ਵਿਰੁੱਧ ਫੈਸਲਾ ਕਰਦਿਆਂ ਸਕੂਲ ਆਉਣ ਸਮੇਂ ਬੱਚਿਆਂ ਨੂੰ ਕੜਾ ਪਾਉਣ ਤੋਂ ਰੋਕੇ ਜਾਣ ਦਾ ਫੈਸਲਾ ਸੁਣਾਇਆ

ਸੀ। ਸਕੂਲ ਪ੍ਰਸ਼ਾਸਨ ਦੇ ਤੁਗਲਕੀ ਫੁਰਮਾਨ ਦਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੰਭੀਰ ਨੋਟਿਸ ਲਿਆ ਤੇ ਸਕੂਲ ਪ੍ਰਸ਼ਾਸਨ ਨੂੰ ਤੁਰੰਤ ਫੈਸਲਾ ਵਾਪਸ ਲੈਣ ਨੂੰ ਕਿਹਾ ਸੀ ਨਾਲ ਹੀ ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਜਿੰਦਰ ਸਿੰਘ ਵਕੀਲ ਤੇ ਸ. ਦਿਲਜੀਤ ਸਿੰਘ ਮੀਤ ਸਕੱਤਰ ਸ਼੍ਰੋਮਣੀ ਕਮੇਟੀ ਨੂੰ ਪ੍ਰਸ਼ਾਸਨ ਨਾਲ ਗੱਲਬਾਤ ਕਰ ਕੇ ਸਾਰੀ ਸਥਿਤੀ ਜਾਨਣ ਲਈ ਡਿਊਟੀ ਲਗਾਈ ਸੀ। ਸਥਿਤੀ ਨੂੰ ਸਮੇਂ ਸਿਰ ਸੰਭਾਲਦਿਆਂ ਸਕੂਲ ਪ੍ਰਬੰਧਕਾਂ ਵੱਲੋਂ ਸਿੱਖ ਨੁਮਾਇੰਦਿਆਂ ਨਾਲ ਗੱਲਬਾਤ ਕਰ ਕੇ ਆਪਣਾ ਲਿਖਤੀ ਸਪਸ਼ਟੀਕਰਨ ਦਿੰਦਿਆਂ ਆਪਣੀ ਲਿਖਤ 'ਚ ਕਿਹਾ ਹੈ ਕਿ ਉਨ੍ਹਾਂ ਵੱਲੋਂ 'ਕੜਾ' ਪਹਿਨਣ 'ਤੇ ਜੋ ਪਾਬੰਦੀ ਲਗਾਈ ਗਈ ਸੀ ਉਸ ਪਿੱਛੇ ਮਨਸ਼ਾ ਕੇਵਲ ਬੱਚਿਆਂ ਦੇ ਆਪਸੀ ਲੜਾਈ ਝਗੜੇ ਸਮੇਂ ਇਸ ਦੀ ਵਰਤੋਂ ਰੋਕਣੀ ਸੀ ਨਾ ਕਿ ਸਿੱਖ ਧਰਮ ਨੂੰ ਠੇਸ ਪਹੁੰਚਾਉਣੀ। ਸਕੂਲ ਪ੍ਰਬੰਧਕਾਂ ਵੱਲੋਂ 'ਕੜਾ' ਨਾ ਪਹਿਨਣ ਸਬੰਧੀ ਆਪਣਾ ਫੈਸਲਾ ਵਾਪਸ ਲੈਂਦਿਆਂ ਸਮੁੱਚੇ ਸਿੱਖ ਜਗਤ ਪਾਸੋਂ ਮੁਆਫੀ ਮੰਗੀ ਹੈ ਤੇ ਅੱਗੇ ਤੋਂ ਅਜਿਹੀ ਗਲਤੀ ਨਹੀ ਹੋਵੇਗੀ, ਦਾ ਭਰੋਸਾ ਵੀ ਦਿੱਤਾ ਹੈ।

## ਗੁਜਰਾਤ ਸਰਕਾਰ ਸਿੱਖਾਂ ਨੂੰ ਬਣਦਾ ਮਾਣ ਸਤਿਕਾਰ ਦੇਵੇ

ਸ੍ਰੀ ਅੰਮ੍ਰਿਤਸਰ-੧ ਸਤੰਬਰ- ਗੁਜਰਾਤ ਦੇ ਜਾਮਨਗਰ ਸਥਿਤ ਈ. ਐਸ. ਐਸ. ਏ. ਆਰ. ਤੇਲ ਸੋਧਕ ਕਾਰਖਾਨੇ ਵਿਚ ਕੰਮ ਕਰਦੇ ੩੦੦ ਦੇ ਕਰੀਬ ਅੰਮ੍ਰਿਤਧਾਰੀ ਸਿੱਖਾਂ ਨੂੰ ਸ੍ਰੀ ਸਾਹਿਬ ਪਾ ਕੇ ਕਾਰਖਾਨੇ ਅੰਦਰ ਆਉਣ 'ਤੇ ਲਾਈ ਪਾਬੰਦੀ ਦਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖਤ ਨੋਟਿਸ ਲੈਂਦਿਆਂ ਇਸ ਨੂੰ ਘੱਟ ਗਿਣਤੀ ਨਾਲ ਧੱਕਾ ਤੇ ਗੁਜਰਾਤ ਸਰਕਾਰ ਦਾ ਨਾਦਰਸ਼ਾਹੀ ਫੁਰਮਾਨ ਦੱਸਿਆ ਹੈ। ਉਨ੍ਹਾਂ ਕਿਹਾ ਕਿ ਗੁਜਰਾਤ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਨਾਦਰਸ਼ਾਹੀ ਫੁਰਮਾਨ ਨੂੰ ਵਾਪਸ ਲਵੇ। ਉਨ੍ਹਾਂ ਕਿਹਾ ਕਿ ਭਾਰਤ ਬਹੁ-ਧਰਮੀ ਦੇਸ਼ ਹੈ ਤੇ ਦੇਸ਼ ਦੇ ਸਵਿਧਾਨ ਮੁਤਾਬਿਕ ਹਰੇਕ ਫਿਰਕਾ ਆਪਣੇ-ਆਪਣੇ ਧਰਮ ਤੇ ਰੀਤੀ ਰਿਵਾਜਾਂ ਅਨੁਸਾਰ ਜੀਵਨ ਜੀਉਣ ਦਾ ਹੱਕ ਰੱਖਦਾ ਹੈ।

ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੁੱਖ ਮੰਤਰੀ ਗੁਜਰਾਤ ਨੂੰ ਪੱਤਰ ਲਿਖ ਕੇ ਤੁਰੰਤ ਇਸ ਮਸਲੇ ਨੂੰ ਹੱਲ ਕਰਨ ਲਈ ਕਹਿਣਗੇ ਤੇ ਨਾਲ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਤੇ ਮੁੱਖ ਮੰਤਰੀ ਪੰਜਾਬ ਸ. ਪਰਕਾਸ਼ ਸਿੰਘ ਬਾਦਲ ਨੂੰ ਮਿਲ ਕੇ ਸਾਰਾ ਮਾਮਲਾ ਉਨ੍ਹਾਂ ਦੇ ਧਿਆਨ 'ਚ ਲਿਆਉਣਗੇ ਤਾਂ ਜੋ ਗੁਜਰਾਤ ਦੇ ਮੁੱਖ ਮੰਤਰੀ ਨਾਲ ਗੱਲਬਾਤ ਕਰ ਕੇ ਇਸ ਮਾਮਲੇ ਨੂੰ ਹੱਲ ਕਰਵਾਇਆ ਜਾ ਸਕੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਅਗਸਤ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੧੭੦ |
| ੫-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੪੩ |
| ੮-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੪੪ |
| ੮-੮-੧੨ | ਪਿੰਡ ਘੁੱਕੇਵਾਲੀ,ਗੁਰੂ ਕਾ ਬਾਗ (ਸ੍ਰੀ ਅੰਮ੍ਰਿਤਸਰ) | ੪੬ |
| ੮-੮-੧੨ | ਪ੍ਰਚਾਰ ਵਹੀਰ ਹਲਕਾ ਵਲਟੋਹਾ ਪਿੰਡ ਜੰਡਵਾਲਾ (ਤਰਨਤਾਰਨ ਸਾਹਿਬ) | ੧੦੫ |
| ੯-੮-੧੨ | ਪਿੰਡ ਘਰਿਆਲਾ (ਤਰਨਤਾਰਨ ਸਾਹਿਬ) | ੬੫ |
| ੧੦-੮-੧੨ | ਪਿੰਡ ਵਰਨਾਲਾ (ਤਰਨਤਾਰਨ ਸਾਹਿਬ) | ੪੪ |
| ੧੧-੮-੧੨ | ਪਿੰਡ ਵਲਟੋਹਾ (ਤਰਨਤਾਰਨ ਸਾਹਿਬ) | ੧੪੬ |
| ੧੨-੮-੧੨ | ਪਿੰਡ ਦਾਸੂਵਾਲ (ਤਰਨਤਾਰਨ ਸਾਹਿਬ) | ੬੬ |
| ੧੫-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੮ |
| ੧੯-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੩੮ |
| ੨੧-੮-੧੨ | ਪਿੰਡ ਮੋਹਲਾਂ (ਫਾਜ਼ਿਲਕਾ) | ੧੨ |
| ੨੨-੮-੧੨ | ਪਿੰਡ ਰੱਤਾ ਟਿੱਬਾ (ਫਾਜ਼ਿਲਕਾ) | ੭੦ |
| ੨੨-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੮ |
| ੨੨-੮-੧੨ | ਪਿੰਡ ਭੁੰਬਲੀ (ਗੁਰਦਾਸਪੁਰ) | ੧੪੭ |
| ੨੩-੮-੧੨ | ਪਿੰਡ ਭੰਗਾਲਾ (ਫਾਜ਼ਿਲਕਾ) | ੪੧ |
| ੨੩-੮-੧੨ | ਡੇਰਾ ਸੰਤਪੁਰਾ, ਯਮੁਨਾਨਗਰ (ਹਰਿਆਣਾ) | ੯੪ |
| ੨੪-੮-੧੨ | ਪਿੰਡ ਚੰਨਣਖੇੜਾ (ਫਾਜ਼ਿਲਕਾ) | ੧੮ |
| ੨੫-੮-੧੨ | ਪਿੰਡ ਗੱਦਾ ਡੋਬਾ (ਫਾਜ਼ਿਲਕਾ) | ੨੮ |
| ੨੬-੮-੧੨ | ਗੁ: ਸਿੰਘ ਸਭਾ ਮਾਡਲ ਟਾਊਨ, ਦਿੱਲੀ | ੨੮ |
| ੨੬-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੩੨ |
| ੨੯-੮-੧੨ | ਸ੍ਰੀ ਅਕਾਲ ਤਖਤ ਸਾਹਿਬ | ੨੩੬ |
| ੩੧-੮-੧੨ | ਸ੍ਰੀ ਗੋਇੰਦਵਾਲ ਸਾਹਿਬ (ਤਰਨਤਾਰਨ ਸਾਹਿਬ) | ੨੪ |

## ਸਿੱਖ ਮਿਸ਼ਨ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ (ਅੰਗੀਠਾ ਸਾਹਿਬ) ਪਿੰਡ ਨਥਵਾਨ ਨੇੜੇ ਰਤੀਆ ਵਿਖੇ ਮਿਤੀ ੧੯-੮-੧੨ ਤੋਂ ੨੨-੮-੧੨ ਤਕ ਗੁਰਮਤਿ ਟ੍ਰੇਨਿੰਗ ਕੈਂਪ ਲਗਾਇਆ ਗਿਆ। ਕੈਂਪ ਤੋਂ ਪਹਿਲਾਂ ਕਈ ਦਿਨ ਸਿੱਖ ਮਿਸ਼ਨ ਹਰਿਆਣਾ ਦੀ ਵੀਡੀਓ ਵੈਨ ਰਾਹੀਂ ਗੁਰਮਤਿ ਟ੍ਰੇਨਿੰਗ ਕੈਂਪ ਬਾਰੇ ਵੱਧ ਤੋਂ ਵੱਧ ਸੰਗਤਾਂ ਨੂੰ ਪੁੱਜਣ ਬਾਰੇ ਪ੍ਰੇਰਿਤ ਕੀਤਾ ਅਤੇ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਫਿਲਮਾਂ ਵਿਖਾਈਆਂ ਗਈਆਂ। ਗੁਰਮਤਿ ਟ੍ਰੇਨਿੰਗ ਕੈਂਪ ਵਿਚ ੧੭੭ ਪ੍ਰਾਣੀਆਂ ਨੇ ਭਾਗ ਲਿਆ। ਮਿਤੀ ੨੨-੮-੨੦੧੨ ਨੂੰ ਗੁਰਮਤਿ ਟ੍ਰੇਨਿੰਗ ਕੈਂਪ ਦੀ ਸਮਾਪਤੀ ਤੋਂ ਬਾਅਦ ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੬੩ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ ਅਤੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਕੈਂਪ ਦੀ ਸਮਾਪਤੀ ਸਮੇਂ ਆਈਆਂ ਸੰਗਤਾਂ ਨੂੰ ਹਲਕਾ ਮੈਂਬਰ ਜਥੇ: ਬਲਦੇਵ ਸਿੰਘ ਖਾਲਸਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇ: ਭਰਪੂਰ ਸਿੰਘ ਖਾਲਸਾ, ਮੈਂਬਰ ਬੀਬੀ ਅਮਰਜੀਤ ਕੌਰ ਬਾੜਾ ਅਤੇ ਸਾਬਕਾ ਮੈਂਬਰ ਜਥੇ: ਜੋਗਿੰਦਰ ਸਿੰਘ ਅਹਿਰਵਾਂ ਅਤੇ ਸਿੱਖ ਮਿਸ਼ਨ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਆਈਆਂ ਸੰਗਤਾਂ ਨੂੰ ਗੁਰਮਤਿ ਟ੍ਰੇਨਿੰਗ ਕੈਂਪ ਵਿਚ ਸਹਿਯੋਗ ਦੇਣ ਲਈ ਧੰਨਵਾਦ ਕੀਤਾ। ਪੰਜਵੇਂ ਦਿਨ ਕੈਂਪ ਵਿਚ ਹਾਜ਼ਰੀ ਭਰਨ ਵਾਲੇ ਸੱਜਣਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਸਰਟੀਫਿਕੇਟ ਵੀ ਦਿੱਤੇ ਗਏ। ਸਿੱਖ ਮਿਸ਼ਨ ਦੇ ਪ੍ਰਚਾਰਕ ਭਾਈ ਸੁਰਜੀਤ ਸਿੰਘ, ਭਾਈ ਤਰਲੋਚਨ ਸਿੰਘ, ਭਾਈ ਸ਼ੇਰ ਸਿੰਘ, ਭਾਈ ਰਣਜੀਤ ਸਿੰਘ ਅਤੇ ਦਫ਼ਤਰ ਧਰਮ ਪ੍ਰਚਾਰ ਕਮੇਟੀ ਤੋਂ ਆਏ ਭਾਈ ਸੁਰਜੀਤ ਸਿੰਘ ਸਭਰਾ ਪ੍ਰਚਾਰਕ ਨੇ ਸੰਗਤਾਂ ਨੂੰ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਅਤੇ ਸ਼ੁੱਧ ਪਾਠ ਕਰਨ ਦੀ ਸੰਥਿਆ ਦਿੱਤੀ।

## ਜੰਡਿਆਲਾ ਅਤੇ ਮਜੀਠਾ ਦੇ ਪਿੰਡਾਂ ਵਿਚ ਗੁਰਮਤਿ ਕਲਾਸਾਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਤਿਕਾਰਯੋਗ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਦੇ ਦਿਸ਼ਾ-ਨਿਰਦੇਸ਼ ਅਤੇ ਯੋਗ ਅਗਵਾਈ ਹੇਠ ਸ. ਬਿਕਰਮਜੀਤ ਸਿੰਘ ਕੋਟਲਾ ਅਤੇ ਸ. ਅਮਰਜੀਤ ਸਿੰਘ ਬੰਡਾਲਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਲਕਾ ਜੰਡਿਆਲਾ ਗੁਰੂ ਅਤੇ ਮਜੀਠਾ ਵਿਚ ਚਲਾਈ ਜਾ ਰਹੀ ਧਰਮ ਪ੍ਰਚਾਰ ਲਹਿਰ ਅਧੀਨ ਮਿਤੀ ੫-੬-੧੨ ਤੋਂ ਲੈ ਕੇ ੧੫-੬-੧੨ ਤਕ ਦੋਵੇਂ ਹਲਕਿਆਂ ਦੇ ਵੱਖ-ਵੱਖ ੨੦ ਪਿੰਡਾਂ 'ਚ ਬੱਚਿਆਂ ਦੀਆਂ ਗੁਰਮਤਿ ਕਲਾਸਾਂ ਲਗਾ ਕੇ ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ, ਕੱਥੂਨੰਗਲ (ਸ੍ਰੀ ਅੰਮ੍ਰਿਤਸਰ) ਵਿਖੇ ਧਾਰਮਿਕ ਸਮਾਗਮ ਕਰਵਾਏ ਗਏ ਜਿਸ ਵਿਚ ਸਾਰੇ ਪਿੰਡਾਂ 'ਚੋਂ ੧੧੯੦ ਬੱਚਿਆਂ ਨੇ ਭਾਗ ਲਿਆ ਅਤੇ ਮੈਂਬਰ ਸਾਹਿਬਾਨ ਵੱਲੋਂ ਹਰੇਕ ਪਿੰਡ ਦੇ ਪਹਿਲੇ, ਦੂਜੇ ਅਤੇ ਤੀਜੇ ਨੰਬਰ 'ਤੇ ਆਉਣ ਵਾਲੇ ਬੱਚਿਆਂ ਨੂੰ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ। ਉਪਰੰਤ ਇਸੇ ਲੜੀ ਤਹਿਤ ਉਪਰੋਕਤ ਮੈਂਬਰ ਸਾਹਿਬਾਨ ਵੱਲੋਂ ਸ਼੍ਰੋਮਣੀ ਕਮੇਟੀ ਹਲਕਾ ਮੱਤੇਵਾਲ ਦੇ ਵੱਖ-ਵੱਖ ਪਿੰਡਾਂ 'ਚ ਮਿਤੀ ੨੧-੬-੨੦੧੨ ਤੋਂ ੨੯-੬-੨੦੧੨ ਤਕ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਜਿਸ ਵਿਚ ੫੯੦ ਵਿਦਿਆਰਥੀਆਂ ਨੇ ਗੁਰਮਤਿ ਦੀ ਜਾਣਕਾਰੀ ਪ੍ਰਾਪਤ ਕੀਤੀ। ੨੯-੬-੨੦੧੨ ਨੂੰ ਗੁਰਦੁਆਰਾ ਗੁਰੂ ਕੀ ਬੇਰ (ਮੱਤੇਵਾਲ) ਵਿਖੇ ਮੁੱਖ ਸਮਾਗਮ ਕੀਤਾ ਗਿਆ। ਜਿਸ ਵਿਚ ਪਹਿਲੇ, ਦੂਜੇ ਅਤੇ ਤੀਜੇ ਨੰਬਰ 'ਤੇ ਆਉਣ ਵਾਲੇ ਬੱਚਿਆਂ ਨੂੰ ਸਨਮਾਨਿਤ

ਕੀਤਾ ਗਿਆ। ਇਸ ਮੌਕੇ ਕਰਵਾਏ ਅੰਮ੍ਰਿਤ-ਸੰਚਾਰ ਸਮਾਗਮ 'ਚ ੯੫ ਪ੍ਰਾਣੀ ਗੁਰੂ ਵਾਲੇ ਬਣੇ। ਸਾਰੇ ਸਮਾਗਮਾਂ 'ਚ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਸੰਤੋਖ ਸਿੰਘ, ਸ. ਭਗਵੰਤ ਸਿੰਘ ਸਿਆਲਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਚੇਚੇ ਤੌਰ 'ਤੇ ਸ਼ਾਮਲ ਹੁੰਦੇ ਰਹੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਖ-ਵੱਖ ਪ੍ਰਚਾਰਕਾਂ ਭਾਈ ਹਰਪ੍ਰੀਤ ਸਿੰਘ ਵਡਾਲਾ ਜੌਹਲ ਅਤੇ ਭਾਈ ਅਮਰ ਸਿੰਘ ਨੇ ਇਨ੍ਹਾਂ ਸਮਾਗਮਾਂ 'ਚ ਸਰਗਰਮ ਭੂਮਿਕਾ ਨਿਭਾਈ ਜੋ ਬੱਚਿਆਂ ਨੂੰ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕਰਦੇ ਰਹੇ।

## ਗੁਰਦੁਆਰਾ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ ਗੁਰਦੁਆਰਾ ਗਰਨਾ ਸਾਹਿਬ ਬੋਦਲ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੧੯-ਅਗਸਤ ੨੦੧੨ ਨੂੰ ਭਾਈ ਕਲਿਆਣ ਸਿੰਘ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ ਅਤੇ ਜਥੇਦਾਰ ਬਲਬੀਰ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ਗੁਰਦੁਆਰਾ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੩੯ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਦਿੱਲੀ ਵੱਲੋਂ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਦੋ ਰੋਜ਼ਾ ਗੁਰਮਤਿ ਸਮਾਗਮ ਸ੍ਰੀ ਗੁਰੂ ਸਿੰਘ ਸਭਾ ਮਾਡਲ ਟਾਊਨ ਨਵੀਂ ਦਿੱਲੀ ਵਿਖੇ ੨੫-੨੬ ਅਗਸਤ ੨੦੧੨ ਨੂੰ ਕਰਵਾਇਆ ਗਿਆ। ਜਿਸ ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਜਥੇ ਭਾਈ ਕਮਲਜੀਤ ਸਿੰਘ ਅਤੇ ਢਾਡੀ ਜਥੇ ਗਿਆਨੀ ਸਵਿੰਦਰ ਸਿੰਘ ਨੇ ਗੁਰਬਾਣੀ, ਗੁਰੂ ਇਤਿਹਾਸ ਨਾਲ ਸੰਗਤਾਂ ਨੂੰ ਜੋੜਿਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਅਨੁਸਾਰ ਚੱਲਣ ਦੀ ਪ੍ਰੇਰਨਾ ਕੀਤੀ। ਸਿੱਖ ਮਿਸ਼ਨ ਦਿੱਲੀ ਦੇ ਇੰਚਾਰਜ ਭਾਈ ਅਜੀਤ ਸਿੰਘ ਨੇ ਸੰਗਤਾਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਮਹਾਨਤਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਸਾਂਝੇ ਸਿਧਾਂਤ ਬਾਰੇ ਜਾਣਕਾਰੀ ਦਿੰਦਿਆਂ ਊਚ-ਨੀਚ, ਜਾਤ-ਪਾਤ ਨੂੰ ਤਿਆਗ ਕੇ ਮਾਨਵਤਾ ਦੇ ਭਲੇ ਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਨੂੰ ਅਪਨਾਉਣ 'ਤੇ ਜ਼ੋਰ ਦਿੱਤਾ। ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਦੁਆਰਾ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਦੌਰਾਨ ੨੯ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸੰਗਤਾਂ ਨੂੰ ਭੇਟਾ ਰਹਿਤ ਕਕਾਰ ਅਤੇ ਲਿਟਰੇਚਰ ਦਿੱਤਾ ਗਿਆ। ਸਮਾਗਮ ਦੌਰਾਨ ਸ. ਪ੍ਰਹਿਲਾਦ ਸਿੰਘ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਸ. ਰਵਿੰਦਰ ਸਿੰਘ ਜਨਰਲ ਸਕੱਤਰ ਤੋਂ ਇਲਾਵਾ ਸ. ਪਰਮਜੀਤ ਸਿੰਘ ਮੁਖੀ ਧਰਮ ਪ੍ਰਚਾਰ ਲਹਿਰ ਅਤੇ ਗਿਆਨੀ ਸੁਖਵਿੰਦਰ ਸਿੰਘ ਪ੍ਰਚਾਰਕ ਹਾਜ਼ਰ ਸਨ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੧੦-੨੦੧੨




ਲੰਗਰ-ਹਾਲ, ਸ੍ਰੀ ਗੁਰੂ ਰਾਮਦਾਸ ਜੀ,
ਸ੍ਰੀ ਅੰਮ੍ਰਿਤਸਰ